ਨਿਹਚੈ ਨਿਧ ਪਾਇਆ ॥ ਨਾਨਕ, ਜਨੁ; ਹਰਿ ਚਰਨੀ ਲਾਇਆ ॥੮॥ ਸਲੋਕ ॥ ਦੀਨ ਦਿਆਲ ਕ੍ਰਿਪਾ ਕਰਹੁ, ਸਭ ਭਗਤਨ ਹੋਇ ਅਨੰਦ ॥ ਕਾਰਜ ਸਭਿ ਪੂਰੇ ਪਵਹਿ, ਪਲਿ ਪਲਿ ਭਜਹਿ ਗੋਬਿੰਦ ॥੧॥ ਸੋਰਠਾ ॥ ਜੁਗਤ ਜਗਤ ਕੀ ਦੇਖੁ, ਕਾਮ ਕ੍ਰੋਧ ਅਤਿ ਲੋਭ ਮੈ ॥ ਟਰੈ ਨ ਕਰਮ ਕੀ ਰੇਖ, ਆਨ ਧਿਆਨ ਭੂਲੇ ਫਿਰਹਿ ॥੨॥ਪਉੜੀ ॥ ਮੈ ਅਧੀਨ ਦਾਸਨ ਕੋ ਦਾਸਾ ॥ ਮੈ ਜਨ ਗੋਬਿੰਦ ਕੀ, ਰਾਖਉ ਆਸਾ ॥ ਭੂਲੇ ਲੋਕ ਮੁਝ ਪ੍ਰਭ ਜੀ ਕਹੈਂ ॥ ਮਹਾਂ ਅਪਰਾਧੀ, ਪਾਪ ਮੈ ਰਹੈਂ ॥ ਭੂਲੇ ਲੋਕ, ਮੁਝ ਕਹੈਂ ਅੰਤਰਿਜਾਮੀ ॥ ਵਾਕੋ ਨਰਕ ਨ ਹੋਇਗਾ ਥਾਮੀ ॥ ਇਤੁ ਉਤ ਵਾਕੋ, ਧੁਨ ਨਹੀਂ ਧਿਆਨ ॥ ਜੇ ਕੋਊ ਕਹੈ, ਮੁਝੈ ਜਾਨੀ ਜਾਨ ॥੯॥ ਸਲੋਕ ॥ ਜਾਨੀ ਜਾਨ ਕਹਿਤੇ ਫਿਰਹਿ, ਸਮਝਤ ਨਾਹਿ ਮਨ ਮਾਹਿ ॥ ਅੰਤ ਕਾਲ ਵੈ ਨਰਕ ਮੈ, ਨਿਸਦਿਨ ਬੇਮੁਖ ਪਾਹਿ ॥੧॥ ਸੋਰਠਾ ॥ ਮਹਾ ਅਪਰਾਧੀ ਲੋਕ, ਕਰਨਹਾਰ ਅਉਰੇ ਕਹਹਿ ॥ ਵਹੁ ਕਰਨ ਕਰਾਵਨ ਜੋਗ, ਏ ਲੋਗ ਜੋਗੁ ਸਭਿ ਨਰਕ ਕੇ ॥੨॥ ਪਉੜੀ ॥ ਸੁਣ ਲੋਕੋ, ਤੁਮ ਧਰੋ ਧਿਆਨ ॥ ਗੁਰ ਅਪਨੇ ਕਉ, ਹਰਿ ਜਨ ਜਾਨ ॥ ਅਹਿ ਕਲਿਜੁਗ ਯਹਿ ਕਾਲ ਪਰਧਾਨੁ ॥ ਪਾਖੰਡੀ ਰਾਜ, ਭਜਨੀ ਭੋਮਾਨੁ ॥ ਨੀਚ ਸੇ ਊਚ, ਊਚਾ ਨਹੀਂ ਕੋਈ ॥

ਕਾਮ ਕ੍ਰੋਧ ਲੋਭ ਅਤਿ ਲੋਈ ।। ਸਭ ਸੰਤੋ, ਪ੍ਰਭ ਏਕੋ ਜਾਨੋ ।। ਅਉਰ ਨ ਕੋਈ, ਦੂਜਾ ਮਾਨੋ ।।੧੦।। ਸਲੋਕ ।। ਭੂਲੇ ਕਾਹੇ ਤੁਮ ਫਿਰਹੁ, ਬੇਮੁਖ ਕਾਹੇ ਹੋਗ ।। ਮੈਂ ਦਾਸਨ ਕੋ ਦਾਸ ਹੋਂ, ਤੁਮ ਭੂਲੇ ਕਾਹੇ ਲੋਗ ।।੧।। ਸੋਰਠਾ ।। ਜੋ ਤੁਮ ਸਮਝਹੁ ਅਉਰ, ਬ੍ਰਹਮ ਹੱਤਯਾ ਤੁਮ ਕੋ ਪੜੈ ।। ਕਹੀਂ ਨਾ ਪਾਵਹੁ ਠੌਰ, ਦਰਸਨ ਤੇ ਬੇਮੁਖ ਭਏ ।।੨।। ਪਉੜੀ ।। ਇਕ ਸੰਤਨ, ਪਾਖੰਡ ਅਤਿ ਕੀਨਾ ।। ਧਰਮ ਆਪਨਾ, ਅਉਰ ਕੋ ਦੀਨਾ ।। ਨਾਮ ਛਾਡਿ, ਆਨ ਕਉ ਮਿਲਿਆ ।। ਜਨਮ ਖੋਇ, ਕੁਟੰਬ ਸੰਗਿ ਗਲਿਆ ।। ਗੁਰ ਰਾਖੈ, ਪਾਖੰਡੀ ਭਾਉ ।। ਲੋਕ ਪੁਜਾਵੈ, ਦੂਨਾ ਚਾਉ ।। ਸੁਖ ਸਨਿਆਸੀ, ਮੁੰਡੀਆ ਪੂਜਾ ।। ਕੋਊ ਬੂਝੈ, ਕੋਊ ਨ ਬੂਝਾ ।।੧੧।। ਸਲੋਕ ।। ਛੈ ਦਰਸਨਿ, ਛਤੀਸ ਪਾਖੰਡ ਹੈ, ਅਪਨੀ ਅਪਨੀ ਠੌਰ ।। ਰਾਮ ਨਾਮੁ ਮਨਿ ਜਪਤ ਹੈ, ਜਪਨੇ ਮੈ ਭੀ ਅਉਰ ।। ਸੋਰਠਾ ।। ਜਿਨ ਸੰਗ ਮਿਲੈ ਗੁਪਾਲ, ਸਤਿਗੁਰ ਸੋਈ ਜਾਨੀਐ ।। ਸਦਾ ਰਹੈ ਕ੍ਰਿਪਾਲ, ਨਿਸ ਦਿਨ ਮਨ ਡੋਲੈ ਨਹੀ ।।੨।। ਪਉੜੀ ।। ਇਸ ਕਲ ਕਾ ਸੁਨੋ ਪਰਵੇਸ ।। ਬ੍ਰਹਮਨ ਛਤ੍ਰੀ ਸੂਦ੍ਰ ਬੈਸ ।। ਬ੍ਰਹਮਨ ਛਤ੍ਰੀ ਕੀ ਕਹੀ ਨਾ ਜਾਇ ।। ਬੈਸ ਸੂਦ੍ਰ ਮੈ ਬਿਸਨ ਭਗਤਾਇ ।। ਬ੍ਰਹਮਣ ਛਤ੍ਰੀ ਊਚ ਤੇ ਊਚਾ ।। ਭ੍ਰਿਸ਼ਟ ਰੂਪ, ਰਹਿਤ ਬੇਸੂਚਾ ।।੧੨।।

ਸਲੋਕ ॥ ਬ੍ਰਹਮਣ, ਛਤ੍ਰੀ, ਧਰਮ ਕੀ ਹਾਨ ॥ ਸੁਚਿਆ ਤਜ, ਅਸੁਚ ਪ੍ਰਧਾਨ ॥ ਮਾਨਸ ਜਨਮ ਤੁਮਕੋ ਦੀਆ, ਨਾਮੁ ਦਾਨੁ ਕਰਹੁ ਨੀਤ ॥ ਧਰਮ ਛੋਡਿ ਆਨੈ ਜਪਹੁ, ਇਹੁ ਸਰੀਰ ਅਨੀਤ ॥੧॥ਸੋਰਠਾ ॥ ਧਰਮ ਅਪਨੈ ਕਉ ਛਾਡ ਕੈ, ਪੂਜੈ ਜਾਤ ਮਲੇਛ ਕੀ ॥ ਜੇਤੇ ਹੋਹਿ ਧਨਾਢ, ਸੁਚਿ ਕਿਰਿਆ ਦੂਨੀ ਤਜਹਿ ॥੨॥ ਪਉੜੀ ॥ ਇਸ ਕਲਿ ਮੈ, ਬ੍ਰਹਮਨ ਗੁਰੂ ਕਹਾਵੈ ॥ ਕਰਹਿ ਪਾਖੰਡ, ਬ੍ਰਹਮੰਡ ਦਿਖਾਵੈ ॥ ਸਿਖ ਸੰਤ ਕਉ ਦੇ ਉਪਦੇਸੁ, ਛਾਡੋ ਚਉਕਾ, ਹੋਹੁ ਮਲੇਛ ॥ ਅੰਦਰਿ ਗਇਆ, ਬਾਹਰਿ ਭੀ ਜਾਵਾ ॥ ਸੁਚ ਅਸੁਚ ਕਾ ਏਕੋ ਭਾਵਾ ॥ ਦਇਆ ਧਰਮ, ਤੁਮ ਛਾਡੋ ਨਾਹੀ ॥ ਸੰਤ ਮਿਲੈ, ਜਪਹੁ ਮਨ ਮਾਹੀ ॥੧੩॥ਸਲੋਕ ॥ ਕਰਤਾ ਪੁਰਖ ਹੀਐ ਧਰੋ, ਅਰ ਹੀਅਰਾ ਰਾਖੋ ਸੁਧ ॥ ਮਨ ਮੈ, ਹਰਿ ਹਰਿ, ਹਰਿ ਭਜਹੁ, ਹਰਿ ਗੋਬਿੰਦ ਕਉ ਲੂਝ ॥੧॥ ਸੋਰਠਾ ॥ ਤੁਮ ਕਾਹੇ ਭੂਲੇ ਮੂੜ੍ਹਿ, ਸੁਚਿ ਕਿਰਿਆ, ਹਰਿ ਭਜਨ ਤੇ ॥ ਤੁਮ ਮਤਿ ਜਾਨੋ ਕੂੜ, ਏਹ ਸਤਿਗੁਰ ਕੇ ਪ੍ਰਭਾਵ ਹੈ ॥੨॥ ਪਉੜੀ ॥ ਕਲਿ ਕੇ ਲੋਗ, ਹੋਤਿ ਅਕਰਮੀ ॥ ਛਤ੍ਰੀ ਬ੍ਰਹਮਨ, ਹੋਤ ਅਧਰਮੀ ॥ ਤੀਨ ਜੁਗਾ ਮਹਿ, ਸੁਚ ਪ੍ਰਧਾਨ ॥ ਅਬ ਸੁਚਿ ਕਰਿਆ ਕੀ, ਹੋਤੀ ਹਾਨੁ ॥ ਜਿਨਿ ਗੁਰ, ਤੁਮ ਕੋ ਮੰਤ੍ਰ ਦੀਨਾ ॥ ਵਹੁ ਮਹਾ ਅਪਰਾਧੀ, ਪ੍ਰਭ ਜੀ ਕੀਨਾ,

ਗੁਰ ਗਿਆਨ ਦਾਨ ਇਸਨਾਨ, ਸਭ ਤੇ ਊਚਾ ਪ੍ਰਭ ਕਾ ਨਾਮ ॥੧੪॥ ਸਲੋਕੁ ॥ ਮੈ ਮਨੁਖ ਦੇਹਿ, ਕਾਮੀ, ਕੁਟਲਿ; ਅਪਰਾਧੀ, ਮਤ ਹੀਨ ॥ ਮਹਾ ਨਰਕ ਮੈ ਪਰਤਿ ਹੈ, ਲੋਕੁ ਕਹੈ ਮੁਝਿ ਦੀਨ ॥੧॥ ਸੋਰਠਾ ॥ ਮਹਾ ਅਪਰਾਧੀ ਪਤਿਤ, ਦਾਸਨ ਕਉ ਦਾਸਨ ਕਹੈ ॥ ਵਾਕੇ ਜਨਮ ਨਾ ਜਾਤ, ਭਰਮ ਭਰਮ ਭੂਲੇ ਫਿਰਹਿ ॥੨॥ ਪਉੜੀ ॥ ਸੁਚ, ਅਸੁਚ ਕਉ, ਏਕੋ ਜਾਨੈ ॥ ਏਕੋ ਏਕੀ, ਏਕੋ ਹੀ ਮਾਨੈ ॥ ਭੈਨ ਭਾਈ, ਮਾਈ ਅਰ ਬਾਪ ॥ ਏਕੋ ਜਾਨੈ ਤ੍ਰਿਭਵਨ ਨਾਥੁ ॥ ਗਰੀ ਛੁਹਾਰਾ ਜੈਸਾ ਨਾਜ ॥ ਜੈਸਾ ਸੰਦਲ, ਤੈਸਾ ਪਿਆਜ ॥ ਸਰਬ ਮਈ ਕਾ ਏਕੋ ਖੇਲੁ ॥ ਕਰਣਿ ਹਾਰਿ ਸੋ ਰਾਖਹੁ ਮੇਲੁ ॥੧੫॥ ਸਲੋਕੁ ॥ ਸੁਚਿ ਕਿਰਿਆ, ਅਤਿ ਮਲੀਨ ਦੋਨੋ ਏਕੋ ਜਾਨ ॥ ਸਰਬ ਮਈ ਮੈ ਰਚਿ ਰਹਿਓ, ਹਰਿ ਕੇ ਘਟਿ ਪਰਵਾਨ ॥ ਸੋਰਠਾ ॥ ਜਿਨਿ ਜਿਨਿ ਜਾਨਿਆ ਏਕ, ਸੁਚਿ ਕਿਰਿਆ ਵਾਂਕੇ ਮਨਿ ਬਸੈ ॥ ਕਛੂ ਨਾ ਵਾਂਕੇ ਵੇਕ, ਮਨ ਮੈ ਦੁਬਿਧਾ ਨਾ ਰਹੈ ॥੨॥ ਪਉੜੀ ॥ ਵਾਹਗੁਰੂ, ਜਪਤੇ ਸਭਿ ਕੋਈ ॥ ਯਾਂਕਾ ਅਰਥ, ਸਮਝੈ ਜਨ ਸੋਈ ॥ ਵਵਾ ਵਾਂਹੀ ਅਪਰ ਅਪਾਰਾ ॥ ਹਾਹਾ ਹਿਰਦੈ, ਹਰਿ ਹਰਿ ਵੀਚਾਰਾ ॥ ਗਗਾ, ਗੋਬਿੰਦ ਸਿਮਰਨ, ਅਤਿ ਕੀਨਾ ॥ ਰਾਰਾ, ਰਾਮ ਨਾਮ ਮਨਿ ਚੀਨਾ ॥

ਇਨ ਅਛਰਨ ਕਾ ਸਮਝਨ ਹਾਰ ॥ ਰਾਖੈ ਦੁਬਿਧਾ, ਹੋਇ ਖੁਆਰੁ ॥੧੬॥ ਸਲੋਕੁ ॥ ਚਾਰ ਅਖਰ ਤਿਸ ਕਉ ਭਲੇ, ਮਨ ਕੋ ਧਰੈ ਉਠਾਇ ॥ ਰਾਮ ਨਾਮ ਕੇ ਨਾਮ ਪਰ, ਸਦਾ ਰਹੇ ਲਪਟਾਇ ॥੧॥ ਸੋਰਠਾ ॥ ਚਾਰ ਅਛਰ ਪਰਧਾਨ, ਬਿਰਲੇ ਹਰਿ ਜਨ ਚੀਨਈ ॥ ਇਕ ਰਾਤੇ ਜਨ ਪਰਵਾਨ, ਇਕਨਾ ਪੜਨ ਸੁਭਾਵ ਹੈ ॥੨॥ ਪਉੜੀ ॥ ਵਾਹਗੁਰੂ ਜਪਤੇ, ਹਰਿ ਲੋਗੁ ॥ ਵਾਕੋ ਹਰਖ, ਨ ਕਾਹੂ ਸੋਗ ॥ ਇਕ ਬਾਹਿਰ ਭਜੈ, ਅੰਦਰਿ ਮਨਿ ਧ੍ਰੋਹ ॥ ਝੁਕ ਝੁਕ ਨਿਵਹਿ, ਕਹਾਵੈ ਨਿਰਮੋਹ ॥ ਜਿਹਬਾ ਰਟਹਿ, ਲੈਹਿ ਹਰਿ ਨਾਮ ॥ ਅੰਦਰਹੁ ਖੋਟੇ, ਧੁਨ ਨਹੀ ਧਾਮ ॥ ਫਿਰਕੈ ਜੋਰੁ, ਲੋਕ ਭਰਮਾਵੈ ॥ ਭਰਮ ਭਰਮ ਪਵੈ, ਜਨਮ ਗਵਾਵੈ ॥੧੭॥ ਸਲੋਕੁ ॥ ਜਿਹਬਾ ਰਟਹਿ, ਅੰਦਰੋ ਫਟਹਿ, ਅਰ ਮਨ ਮੈ, ਰਾਖੈ ਧ੍ਰੋਹ ॥ ਵਾਹਗੁਰੂ ਵਹਿ ਜਪਤ ਹੈ, ਪਾਰ ਨ ਪਾਵੈ ਕੋਇ ॥੧॥ ਸੋਰਠਾ ॥ ਅਛਰ ਹੈ ਇਹ ਚਾਰ, ਬਾਰ ਬਾਰ ਕਹਤੇ ਫਿਰਹਿ ॥ ਕਬਹੂ ਨ ਪਾਵੈ ਪਾਰਿ, ਜਾਕੈ ਮਨ ਮੈ ਦੁਬਿਧਾ ਰਹੈ ॥੨॥ ਪਉੜੀ ॥ ਜਾਂਕੈ ਮਨ ਮਹਿ ਦੁਬਿਧਾ ਰਹੈ ॥ ਚਾਰ ਅਛਰ ਵਾਂਕੋ ਯਹਿ ਕਹੈ ॥ ਵਵਾ, ਵੈਰ, ਧਨ, ਰਾਖੈ ਠਾਇ ॥ ਹਾਹਾ ਹਉਮੈ, ਹਰਖ ਮੈ ਪਾਇ ॥ ਗਗਾ ਗੁਨ, ਅਵਗੁਨ ਸਭ ਖੋਵੈ ॥ ਰਾਰਾ, ਰਾਮ ਨਾਮ,

ਆਵਨ ਨਹੀ ਦੇਵੈ ।। ਚਾਰ ਅਛਰ ਦੁਬਿਧਾ ਮੈ ਪੜੈ ।। ਵਾਂਕੀ ਪੂਰੀ ਕਬਹੂੰ ਨ ਪੜੈ ।।੧੮।। ਸਲੋਕ ।। ਪੂਰੀ ਤਬਹੀ ਪਰਤ ਹੈ, ਮਨ ਮੈ ਸਚੁ ਨਿਵਾਸੁ ।। ਇਕਨਾ ਕਪਟਿ ਸੁਭਾਵ ਹੈ, ਇਕ ਕਪਟਿ ਕੀ ਬਾਧੇ ਰਾਸ ।।੧।। ਸੋਰਠਾ ।। ਬਿਸਵਾਰ ਘਾਤੀ, ਮਿਤ੍ਰ ਧ੍ਰੋਹ, ਅਕਿਰਤ ਘਣਾ, ਨਿੰਦਕ ਘਨੇ ।। ਲਾਲਚ ਡੂਬੇ ਮੋਹ, ਇਤ ਉਤ ਵਾਂਕੋ ਕਛ ਨਹੀ ।।੨।। ਪਉੜੀ ।। ਵਾਹਗੁਰੂ ਕੇ, ਅਛਰ ਚਾਰਿ ।। ਸਤਿ ਸੰਗਤਿ ਮਿਲ, ਧਰੇ ਪਿਆਰ ।। ਸਾਚੇ ਮਨ, ਅਛਰ ਜੋ ਪੜੈ ।। ਵਾਕੋ ਕਬਹੂ ਨ, ਸੰਸਾ ਪੜੈ ।। ਸੰਸਾ ਪੜੈ, ਰਾਖੈ ਮਨ ਧ੍ਰੋਹ ।। ਵਾਂਕੀ ਪੂਰੀ ਕਬਹੂ ਨ ਹੋਇ ।। ਅਪਨੀ ਖਾਇ, ਬਿਗਾਨੀ ਚਿਤ ਧਰੈ ।। ਅਪਨੇ ਹਾਥ, ਆਪਹੀ ਮਰੈ ।।੧੯।। ਸਲੋਕੁ ।। ਵਾਹਗੁਰੂ ਜਿਹਬਾ ਰਟਹਿ, ਮਨ ਮੇ ਰਾਖਹਿ ਅਉਰ ।। ਸੁਖ ਭਾਗੈ, ਦੁਖ ਮੈ ਪਰੈ, ਕਬਹੂ ਨ ਪਾਵੈ ਠਉਰਿ ।।੧।।ਸੋਰਠਾ ।। ਵਾਹਗੁਰੂ ਸਿਉ ਖੇਲ, ਮਨਕੀ ਦੁਬਿਧਾ ਦੂਰਿ ਕਰਿ ।। ਸਦਾ ਰਹੁ ਹਰਿ ਮੇਲੁ, ਹਰਿ ਚਰਣੀ ਚਿਤ ਲਾਗ ਰਹੈ ।।੨।। ਪਉੜੀ ।। ਜੋ ਜੋ ਕਥਿਆ, ਰਾਖਹੁ ਪਰਸਿਧ ।। ਨਿਰਾਟ ਬਾਣੀ ਕੀ, ਸੁਣਹੁ ਨਵਨਿਧਿ ।। ਵਾਹੁ ਨਿਰੰਕਾਰ, ਨਿਰਵੈਰੁ ਨਿਰਾਲਾ ।। ਕਾਨਨ ਕੁੰਡਲ, ਨੈਨ ਬਿਸਾਲਾ ।। ਦਿਸਟਿ ਨ ਆਵੈ, ਦੂਰ ਤੇ ਦੂਰਿ ।।

ਸਮਝ ਦੇਖ ਤੂੰ, ਰਹਤ ਹਜੂਰਿ ।। ਪਰਿਤੇ ਪਰੈ, ਪਰੈ ਪਰੇਰੈ ।। ਹੈ ਹਜੂਰਿ, ਦੂਰਿ ਨਹੀ ਨੇਰੈ ।।੨੦।। ਦੋਹਰਾ ।। ਅੰਤ ਨ ਕਿਨਹੀ ਪਾਇਆ, ਲਖ ਚਉਰਾਸੀ ਜੂਨਿ ।। ਜਿਨ ਲਾਇਆ ਤਿਨ ਪਾਇਆ, ਹਰਿ ਚਰਨੀ ਮਨ ਪੂਰ ।।੧।। ਸੋਰਠਾ ।। ਕੁਦਰਤ ਤੇ ਬਲਿ ਜਾਉ, ਦੂਰਿ ਤੇ ਦੂਰਿ ਹਜੂਰਿ ਹੈ ।। ਸਚੁ ਰਾਖਹੁ ਮਨੁ ਮਾਹਿ, ਹਰਿ ਜਨੁ ਹਿਰਖ ਨ ਰਾਖਈ ।।੨।। ਪਉੜੀ ।। ਮੁੰਡੀਆ, ਮੁੰਡਿਤ ਹੋਇਕੈ ਰਹਿਆ ।। ਨਿਸ ਦਿਨ, ਰਾਮ ਨਾਮ ਚਿਤਿ ਗਹਿਆ ।। ਛਦ੍ਰ ਅਸੰਤ, ਗੁਰ ਲੋਪ ਅਤਿ ਕਰੈ ।। ਸਭੁ ਅਕਾਰਥ, ਸਿਮਰਣ ਪਰ ਹਰੈ ।। ਸੰਨਿਆਸੀ, ਸਿਵ ਸਿਵ, ਹਰਿ ਹਰਿ ਜਪੈ ।। ਦੇਹੀ ਸਾੜਿ, ਨਗਨ ਹੋਇ ਪਜੈ ।। ਛੋਡਿ ਮਾਇਆ, ਸੰਨਿਆਸੀ ਹੋਇਆ ।। ਮਾਇਆ ਮਮਤਾ, ਗ੍ਰਹਸਤ ਤੇ ਖੋਇਆ ।।੨੧।। ਦੋਹਰਾ ।। ਮੁੰਡੀਆ ਮੁੰਡਤ ਹੋਇਆ, ਬਾਰ ਹਟੀ ਕੇ ਲਾਇ ।। ਮਨਕੀ ਦੁਬਿਧਾ ਨ ਮਿਟੈ, ਸਭੋ ਅਕਾਰਥ ਜਾਇ ।।੧।। ਸੋਰਠਾ ।। ਜਟਾ ਧਾਰੀ ਸੰਨਿਆਸੀ, ਆਸ ਜੋ ਰਾਖੈ ਏਕ ਕੀ, ਸਿਰਜਨ ਹਰਿ ਕੈ ਪਾਸਿ, ਪਾਖੰਡੀ ਪਰਮ ਦੁਖ ਪਾਵਹੀ ।।੨।।ਪਉੜੀ ।। ਇਕ ਜੋਗੀ, ਜੁਗਤ ਜੋਗ ਕੀ ਰਾਖਹਿ ।। ਮਧਮ ਆਸਨ ਨਿਸਦਿਨ ਵੈ ਭਾਖਹਿ ।। ਰਿਧ ਕੀ ਮੂਰਤਿ, ਰਿਧ ਫੈਲਾਵਹਿ ।।

ਹਰਿ ਕਾ ਨਾਮੁ, ਨ ਕਬਹੂ ਪਾਵੈ ।। ਏਕ ਪੂਜ ਪੰਥ, ਹਰਿ ਹਰਿ ਮੈ ਰਹੈ ।। ਅਪਨੇ ਕੇਸ ਆਪ ਹੀ ਗਹੈ ।। ਕੇਸ ਗਹੇ, ਹਰਿ ਹਾਥਿ ਨ ਆਵੈ ।। ਹਰਿ ਸਿਮਰਨ ਬਿਨ, ਮੁਕਤਿ ਨ ਪਾਵੈ ।।੨੨।।ਦੋਹਰਾ ।। ਜੋਗੀ ਜੁਗਤਿ ਨ ਜਾਨੀਆ, ਕਿਸ ਬਿਧਿ ਮਿਲੈ ਗੁਪਾਲੁ ।। ਮਨ ਕੀ ਦੁਬਿਧਾ ਦੂਰਿ ਕਰਿ, ਬੇਗ ਹੋਇ ਹਰਿ ਦਇਆਲੁ ।।੧।।ਸੋਰਠਾ ।। ਸੀਲ ਛੋਡਿ ਕਰਿ, ਤਾਤਾ ਖਾਹਿ, ਬਾਲ ਉਖਾੜਹਿ ਹਾਥਿ ਕਰਿ ।। ਹਰਿ ਜਨ ਓਇ ਨ ਮਿਲਹਿ, ਉਨ ਕਾ ਮਿਲਨਾ ਦੂਰਿ ਹੈ ।।੨।। ਪਉੜੀ ।। ਇਕਨਾ ਸਿਖ ਭਇਆ ਬਿਉਹਾਰ ।। ਬਾਣੀ ਗਾਵਹਿ, ਮਿਲਿ ਅਖਰ ਚਾਰੁ ।। ਸਿਖ ਸੰਤ ਸਭ ਇਕਠੇ ਹੋਹੀ ।। ਪੜਿ ਬਾਣੀ, ਝੁਕਿ ਪੈਰੀ ਪਵਹੀ ।। ਇਕ ਸਾਚੇ ਸਿਖ, ਸਚੁ ਮੈ ਰਹੈ ।। ਪਲੁ ਪਲੁ, ਰਾਮ ਨਾਮ ਵੇ ਕਹੈ ।। ਇਕ ਮਾਰਿ ਹਾਕ ਊਚੇ ਪੜ੍ਹਹੀ ।। ਅੰਦਰਿ ਕਪਟੁ, ਸਾਚ ਮੁਖਿ ਕੜ੍ਹਹੀ ।।੨੩।।ਦੋਹਰਾ ।। ਊਚਾ ਪੜਨਾ ਕਿਛ ਨਹੀ, ਘਟਿ ਅੰਤਰਿ ਪੜ੍ਹ ਨਾਮੁ ।। ਜਿਉ ਮਛਲੀ ਜਲ ਪੀਵਤੀ, ਹਰਿ ਹਰਿ ਭਜ ਮਨੁ ਰਾਮ ।।੧।।ਸੋਰਠਾ ।। ਮਨ ਹੀ ਅੰਦਰਿ ਪਾਪੁ, ਸਾਚੁ ਭੀ ਮਨ ਮੈ ਰਹੈ ।। ਐਸਾ ਜਪੁ ਤੂੰ ਜਾਪੁ, ਮਨ ਮੈ ਸੰਸਾ ਨ ਰਹੈ ।।੨।। ਪਉੜੀ ।। ਹਰਿ ਜੀ, ਹਰਿ ਜਨ ਕੈ ਮਨਿ ਆਵੈ ।। ਦਇਆ ਕਰਤ, ਕਿਛ ਬਾਰ ਨ ਲਾਵੈ ।। ਜੋ ਜੋ ਕਰਨੀ,

ਕਰਤੈ ਕਰੀ ।। ਆਪਨੈ ਹਾਥ ਲਿਖਿ, ਮਸਤਕਿ ਧਰੀ ।। ਭਾਵਨੀ ਪਾਂਡਵ, ਹਿੰਵਚਲ ਗਲੇ ।। ਹਰਿ ਚੰਦ, ਨੀਚ ਜਾਤਿ ਜਲ ਭਰੇ ।। ਰਾਵਣ, ਇਸਤ੍ਰੀ ਜਾਕੀ ਹਰੀ ।। ਕਾਟਤ ਸੀਸ, ਨ ਲਾਗੀ ਘਰੀ ।।੨੪।। ਦੋਹਰਾ ।। ਹਰਿ ਜਨ, ਹਰਿ ਕਉ ਆਰਾਧਿਆ, ਨਾਲੇ ਲੀਨੋ ਬੋਧ ।। ਕਿਛ ਸਿਮਰਨੁ, ਕਿਛ ਅਸਰੁ ਹੋਇ, ਲੀਨੋ ਹਰਿ ਪ੍ਰਮੋਧ ।।੧।। ਸੋਰਠਾ ।। ਆ ਦਿਨ ਪਰੈ ਅਰਥੁ, ਧਰਮ ਨ ਆਪਨਾ ਛਾਡੀਐ ।। ਬਹੁਰਿ ਮਿਲੈ ਹਰਿ ਤਬਿ, ਜੋ ਗਤਿ ਹੋਇ ਸਰੀਰ ਮੈ ।। ਪਉੜੀ ।। ਹਰਿ ਸਿਮਰਨ, ਪ੍ਰਹਿਲਾਦ ਉਧਾਰੇ ।। ਪ੍ਰਹਿਲਾਦ ਉਧਾਰਿ, ਹਰਿਨਾਖਸ ਮਾਰੇ ।। ਹਰਿ ਸਿਮਰਨ, ਮਾਨੁਖ ਦੇਹਿ ਪਾਈ ।। ਆਨ ਜਪੇ, ਸਭ ਭਗਤਿ ਗਵਾਈ ।। ਹਰਿ ਸਿਮਰਨ, ਜਮ ਦੂਤਿ ਨ ਆਵੈ ।। ਹਰਿ ਸਿਮਰਨ, ਸਤਿ ਸੰਗਤਿ ਪਾਵੈ ।। ਹਰਿ ਸਿਮਰਨਿ, ਹੋਤ ਭਗਤਿ ਬਿਲਾਸੁ ।। ਹਰਿ ਜਨ ਕੈ ਘਟਿ, ਹਰਿ ਕਰੈ ਨਿਵਾਸੁ ।।੨੫।। ਦੋਹਰਾ ।। ਸਿਮਰਨ ਸਭ ਤੇ ਊਚ ਹੈ, ਅਰ ਊਚ ਨੀਚ ਧਰਿ ਧਿਆਨੁ ।। ਹਰਿ ਗੁਨ ਘਟਿ ਮੈ ਰਚਿ ਰਹਿਓ, ਹਰਿ ਕਰਨੀ ਪਰਵਾਨ ।।੧।। ਸੋਰਠਾ ।। ਜਪਤਿ ਰਹੋ ਦਿਨ ਰਾਤਿ, ਸਾਚੇ ਮਨ ਮੋ ਰਚਿ ਰਹੈ ।। ਹਰਿ ਜਨ ਬਲਿ ਬਲਿ ਜਾਤਿ, ਜਿਸ ਸਿਮਰਨ ਸੁਖ ਪਾਇਐ ।।੨।। ਪਉੜੀ ।। ਹਰਿ ਕੈ ਸਿਮਰਨ, ਭਰਮ ਸਭ ਜਾਇ ।। ਹਰਿ ਕੈ ਸਿਮਰਨ, ਸਦਾ ਸੁਖ ਪਾਇ ।।

ਹਰਿ ਕੈ ਸਿਮਰਨ, ਅਨੰਦ ਸੁਖ ਹੋਇ ।। ਹਰਿ ਕੈ ਸਿਮਰਨ, ਮੈਲ ਸਭ ਖੋਇ ।।
ਹਰਿ ਕੈ ਸਿਮਰਨ, ਕੋਟ ਪਾਪ ਜਾਹਿ ।। ਹਰਿ ਕੈ ਸਿਮਰਨ, ਬਸੈ ਮਨ ਮਾਹਿ ।।
ਹਰਿ ਸਿਮਰਨ, ਦੂਤ ਦੁਖ ਜਾਹਿ ।। ਹਰਿ ਕੈ ਸਿਮਰਨ, ਪਰਮਗਤਿ ਪਾਹਿ ।।੨੬।।
ਦੋਹਰਾ ।। ਸਿਮਰਿ ਸਿਮਰਿ ਜਨ ਸਿਮਰਤੇ, ਸਿਮਰਤ ਹੈ ਮਨ ਮਾਹਿ ।। ਇਕੁ ਮਨੁ ਹੋਇ ਕੈ, ਸਿਮਰਨਾ ਸਾਚੀ ਪਦਵੀ ਪਾਹਿ ।।੧।। ਸੋਰਠਾ ।। ਸਿਮਰਨ ਕਰਹੁ ਨਿਸੰਗ, ਰੰਗ ਪ੍ਰਭੂ ਕਾ ਦੇਖ ਲੇਹੁ ।। ਨਾ ਤੁਮ ਕਰਹੁ ਦੁਰੰਗ, ਹਰਿ ਜਨ ਹਰਖੁ ਨ ਰਾਖਈ ।।੨।।
ਪਉੜੀ ।। ਮੁਸਲਮਾਨ, ਮੁਸਲਮ ਈਮਾਨੁ ।। ਕਰੈ ਬੰਦਗੀ, ਪੜੈ ਕੁਰਾਨੁ ।। ਸਿਦਕ ਰਾਖ, ਨਿਵਾਜ ਗੁਜਾਰੈ ।। ਤੀਹੇ ਰੋਜੇ, ਫਰਜ ਉਤਾਰੈ ।। ਦੀਨਦਾਰ ਸਿਦਕ ਆਲ ਆਕੀਦੈ ।। ਪਲ ਪਲ, ਦਮ ਦਮ, ਨਾਮੁ ਨਿਚੀਦੈ ।। ਸਿਫਤ ਪੈਕੰਬਰ ਕੀ, ਰਾਖੈ ਮਨ ਮਾਹਿ ।। ਚਾਰ ਯਾਰ ਪਰ, ਬਲ ਬਲ ਜਾਹਿ ।।੨੭ ।। ਦੋਹਰਾ ।। ਮੁਸਲਮਾਨ ਸੋਈ ਜਾਨੀਐ, ਕਲਮਾਂ ਪੜ੍ਹੈ ਮਨ ਮਾਹਿ ।। ਦੀਨ ਮਹੰਮਦ ਕੇ ਨਾਮ ਪਰ, ਹਰਿ ਜਨ ਬਲਿ ਬਲਿ ਜਾਹਿ ।।੧।। ਸੋਰਠਾ ।। ਕਾਫਰ ਬੇਈਮਾਨੁ, ਦੀਨ ਦੁਨੀਆਂ ਮੈ ਜਰਦਰੂ ।। ਹਿੰਦੂ ਮੁਸਲਮਾਨ ਸਭ, ਕਰਨੀ ਪ੍ਰਵਾਨ ਹੈ ।।੨।। ਪਉੜੀ ।। ਇਸ ਕਲ ਮਹਿ, ਸੁਚਿ ਕਿਰਿਆ ਜਾਨੁ ।।

ਬ੍ਰਹਮਨ, ਸੁਚਿ ਕਿਰਿਆ ਪਰਵਾਨੁ ॥ ਬਕਰਾ ਮਾਰੈ, ਜੀਵ ਤੇ ਖੋਵੈ ॥ ਲਾਇ ਪ੍ਰੇਮ, ਮਾਸ ਕਉ ਧੋਵੈ ॥ ਜਬ ਵਹੁ ਮਾਸ, ਭਯਾ ਤਯਾਰ ॥ ਤਬ ਜੇਵਣ ਬੈਠੇ, ਸਭ ਕੂੜਿਆਰੁ ॥ ਦੇਖਹੁ ਚਉਕਾ, ਭਿਟੈ ਕਾਇ ॥ ਹਾਡ ਚਾਮ ਖਾਣੇ ਤੇ ਜਾਇ ॥੨੮॥ **ਦੋਹਰਾ** ॥ ਚਉਕਾ ਦੇਹਿ ਬਨਾਇਕੈ, ਬ੍ਰਹਮਨ ਅਤੇ ਬਲਵਾਨੁ ॥ ਹਾਡ ਚਚੋੜਹਿ ਕਾਗ ਜਿਉ, ਲਪਟ ਰਹੇ ਜਿਉ ਸੁਆਨ ॥੧॥ **ਸੋਰਠਾ** ॥ ਹਾਡ ਮਾਸ ਤੁਮ ਖਾਹੁ, ਸੁਚਿ ਕਿਰਿਆ ਤੁਮ ਢੂਢਤੇ ॥ ਹਰਿ ਜਨ, ਇਹ ਸੁਨਿ ਨਾਹਿ, ਧਰਮ ਅਪਨੇ ਕਉ ਖੋਵਤੇ ॥੨॥**ਪਉੜੀ** ॥ ਹਰਿ ਕੀ ਕਰਨੀ, ਰਾਖਹੁ ਆਸ ॥ ਹਰਿ ਕੀ ਕਰਨੀ, ਮਨ ਬਿਸਵਾਸੁ ॥ ਹਰਿ ਕੀ ਕਰਨੀ, ਰਹਿ ਨਿਰਮੋਹ ॥ ਹਰਿ ਕੀ ਕਰਨੀ, ਰਾਖੈ ਮਨ ਧ੍ਰੋਹ ॥ ਹਰਿ ਕੀ ਕਰਨੀ, ਨਰਕ ਸੋਂ ਪਰੈ ॥ ਹਰਿ ਕੀ ਕਰਨੀ, ਰਹੈ ਸੁਖ ਵਾਸੁ ॥ ਹਰਿ ਕੀ ਕਰਨੀ, ਫਿਰੈ ਉਦਾਸ ॥ ਹਰਿ ਕੀ ਕਰਨੀ, ਜੋਗੁ ਕਮਾਵੈ ॥ ਹਰਿ ਕੀ ਕਰਨੀ, ਚਿਤ ਪ੍ਰਭ ਸਿਉ ਲਾਵੈ ॥ ਹਰਿ ਕੀ ਕਰਨੀ, ਰਾਜ ਸਭ ਭਇਆ ॥ ਬਿਨ ਸਿਮਰਨ, ਅਕਾਰਥ ਗਇਆ ॥ ਹਰਿ ਕੀ ਕਰਨੀ, ਜਸੁ ਸੰਸਾਰੁ ॥ ਹਰਿ ਕੀ ਕਰਨੀ, ਦਰਦ ਬਿਕਾਰੁ ॥ ਹਰਿ ਕੀ ਕਰਨੀ, ਧਰਤਿ ਆਕਾਸ ॥ ਹਰਿ ਕੀ ਕਰਨੀ, ਜਲ ਪਉਨ ਨਿਵਾਸੁ ॥ ਹਰਿ ਕੀ ਕਰਨੀ,

ਭਜਨ ਅਤਿ ਹੋਇ ।। ਹਰਿ ਕੀ ਕਰਨੀ, ਪਰਮ ਬੁਧਿ ਹੋਇ ।। ਹਰਿ ਕੀ ਕਰਨੀ, ਭਇਓ ਭਿਖਾਰੀ ।। ਹਰਿ ਕੀ ਕਰਨੀ, ਭਇਓ ਉਪਕਾਰੀ ।। ਹਰਿ ਕੀ ਕਰਨੀ, ਮੈਲ ਸੁਚ ਹੋਵੈ ।। ਹਰਿ ਕੀ ਕਰਨੀ, ਬੀਜ ਧਰਮ ਬੋਵੈ ।। ਹਰਿ ਕੀ ਕਰਨੀ, ਦਸ ਅਉਤਾਰ ।। ਹਰਿ ਕੀ ਕਰਨੀ, ਮੁਕਤ ਦੁਆਰ ।। ਹਰਿ ਕੀ ਕਰਨੀ, ਸ੍ਰਿਸਟਿ ਉਪਜਾਇ ।। ਹਰਿ ਕੀ ਕਰਨੀ, ਸਤਿਗੁਰ ਪਾਇ ।। ਹਰਿ ਕੀ ਕਰਨੀ, ਚਿਤ ਚਰਨੀ ਲਾਇ ।। ਹਰਿ ਕੀ ਕਰਨੀ, ਸੁਰਗ ਮਹਿ ਜਾਇ ।। ਹਰਿ ਕੀ ਕਰਨੀ, ਨਰਕ ਨਹਿ ਪਾਇ ।। ਹਰਿ ਕੀ ਕਰਨੀ, ਕਾਰਜੁ ਸਭੁ ਹੋਇ ।। ਹਰਿ ਕੀ ਕਰਨੀ, ਪਾਪ ਮੈਲ ਖੋਇ ।।੨੯।।ਦੋਹਰਾ ।। ਹਰਿ ਕਰਨੀ ਪਰਵਾਨੁ, ਅਰ ਕਰਨ ਕਰਾਵਨ ਜੋਗੁ ।। ਜੋ ਕਿਛ ਕੀਆ ਸੁ ਹਰਿ ਕੀਆ, ਨਿਸ ਦਿਨ ਹਰਿ ਜਨ ਭੋਗੁ ।।੧।। ਸੋਰਠਾ ।। ਹਰਿ ਜਨ ਹਰਿ ਆਰਾਧ, ਕਾਰਜ ਸਭ ਪੂਰੇ ਪਵਹਿ ।। ਮਹਾ ਤਪੱਸੀ ਸਾਧ, ਹਰਿ ਕਰਣੀ ਚਿਤ ਲਾਗ ਰਹੈ ।।੨।।ਪਉੜੀ ।। ਹਰਿ ਕੀ ਕਰਣੀ, ਸਾਧ ਭਉ ਤਜੈ ।। ਹਰਿ ਕੀ ਕਰਣੀ, ਸਾਧ ਹਰਿ ਰਚੈ ।। ਕਲਿ ਕਲੇਸ ਸਾਧੂ ਭੀ ਹੋਵੈ ।। ਘਰੁ ਘਰੁ, ਤਨੁ ਤਨੁ, ਨਿਸ ਦਿਨ ਜੋਵੈ ।। ਸਾਧ ਕੀ ਨਿੰਦਾ, ਨਰਕ ਮਹਿ ਪਰਹੀ ।।

ਹਰਿ ਕੀ ਕਰਣੀ, ਸਿਰ ਪਰ ਧਰਹੀ ।। ਚਾਰ ਜੁਗਿ, ਸੰਗ੍ਰਾਮੁ ਅਤਿ ਭਇਆ ।।
ਇਸ ਕਲਜੁਗ ਅਚਰਜ ਮਹਿ ਰਹਿਆ ।।੩੦।। ਦੋਹਰਾ ।। ਰਾਮ ਨਾਮ ਹਿਰਦੈ ਧਰਹੁ,
ਦਇਆ ਦਾਨ ਅਧੀਨ ।। ਰਾਜ ਤੇਜ ਸੰਗ੍ਰਾਮ ਕਰਹੁ, ਹਰਿਜਨ ਇਹ ਮਤ ਲੀਨ ।।੧।।
ਸੋਰਠਾ ।। ਨਾਮ ਦਾਨ ਇਸਨਾਨ, ਹਰਿ ਕੀਤਾ ਚਿਤ ਲਾਇਕੈ ।। ਹਰਿ ਕਰਨੀ ਪਰਵਾਨੁ,
ਚਾਰਿ ਜੁਗ ਮਹਿ ਜਾਨੀਐ ।।੨।। ਪਉੜੀ ।। ਇਕ ਧ੍ਰੋਹੀ ਮਿਤ੍ਰ ਸੈ, ਕਰਹਿ ਪ੍ਰੀਤਿ ।।
ਮਿਤ੍ਰ ਰਾਖੈ ਧਰਮ ਕੀ ਰੀਤਿ ।। ਧ੍ਰੋਹੀ ਧ੍ਰੋਹ ਕਰੇ, ਮਿਤ੍ਰ ਕੋ ਖਾਇ ।। ਮਿਤ੍ਰ ਕੈ,
ਹਰਿ ਸਦਾ ਸਹਾਇ ।। ਧ੍ਰੋਹੀ ਖਾਇ, ਅਉਰ ਮਨਿ ਘੜੈ ।। ਖਾਤਿ ਖਾਤਿ ਵਹੁ, ਖਾਤਿ ਮੈ ਪੜੈ ।।
ਮਿਤ੍ਰ ਰਾਖੈ, ਹਰਿ ਕੀ ਆਸ ।। ਖਰਚ ਖਜਾਨਾ, ਦੂਨੀ ਰਾਸ ।।੩੧।। ਦੋਹਰਾ ।।
ਮਿਤ੍ਰ ਮਨਿ ਆਨੰਦ, ਧ੍ਰੋਹੀ ਕੈ ਧ੍ਰੋਹ ਧਿਆਨ ।। ਮਿਤ੍ਰ ਹਰਿ ਕੈ ਮਨਿ ਵਸੈ, ਧ੍ਰੋਹੀ ਬੇਈਮਾਨ
।।੧।। ਸੋਰਠਾ ।। ਅਕਿਰਤ ਘਣੁ ਗਇਆ ਨਿਰਾਸ, ਬਿਸਵਾਸ ਘਾਤੀ ਭੀ ਜਾਇਗਾ ।।
ਨਿੰਦਕ ਜਿਮੀ ਅਸਮਾਨ, ਈਹਾ ਊਹਾ ਨ ਹੋਇਸੀ ।।੨।। ਪਉੜੀ ।। ਸਤਜੁਗਿ ਸਭ ਸੁਰ,
ਭਗਤਿ ਕਮਾਵੈ ।। ਤ੍ਰੇਤੈ ਜਪੁ ਤਪੁ, ਜੋਗ ਲਿਵ ਲਾਵੈ ।। ਦੁਆਪੁਰਿ ਦਰਸਨੁ, ਹਰਿ ਸੰਤਿ
ਕਾ ਕੀਨਾ ।। ਵਾਹਗੁਰੂ ਨਾਮ ਸਾਚਾ ਮਨੁ ਲੀਨਾ ।। ਕਲਜੁਗ ਦੇਖਹੁ, ਹੋਤ ਸੰਗ੍ਰਾਮ ।।

ਝੂਠੇ ਚਿਤ ਸਿਉ, ਜਪੈ ਹਰਿ ਨਾਮੁ ।। ਤ੍ਰੈ ਜਗ ਥਾ, ਖੰਡੇ ਕੀ ਧਾਰ ।। ਕਲਿਜੁਗ, ਕ੍ਰੋਧ, ਲੋਭ, ਅਹੰਕਾਰ ।।੩੨।।ਦੋਹਰਾ ।। ਸਤਿਜੁਗ ਸੰਸਾ ਨ ਰਹੈ, ਅਰ ਤ੍ਰੇਤੈ ਤਨ ਮਨੁ ਰਾਮ ।। ਦੁਆਪਰਿ ਦਰਸਨ ਮੈ ਰਹੈ, ਕਲਿਜੁਗ ਮੈ ਸੰਗ੍ਰਾਮ ।।੧।। ਸੋਰਠਾ ।। ਸਤਿਜੁਗ ਸਤ ਸੰਤੋਖ, ਅਰ ਤ੍ਰੇਤੈ ਜਪੁ ਤਪੁ ਚੀਨਈ ।। ਦੁਆਪਰਿ ਹਰਿ ਕੀਨੇ ਚੋਜੁ, ਕਲਜੁਗਿ ਨਾਮੁ ਦਾਨ ਸੰਗ ਰਾਮ ਹੈ ।।੨।। ਪਉੜੀ ।। ਸਿਖ ਸੰਤੋ ਮੁਖਿ ਬੋਲਹੁ ਰਾਮ ।। ਸਾਧ ਸੰਗਿ ਕਰਨੀ ਪਰਵਾਨ ।। ਸਾਧ ਸੰਗਿ ਕੀਆ ਪ੍ਰਭ ਪਾਇਆ ।। ਸਾਧ ਸੰਗਿ, ਕੀਆ ਹਰਿ ਜਨੁ, ਇਹੁ ਮਨ ਲਾਇਆ ।। ਇਸ ਕਲਿ ਮਹਿ, ਭਇਓ ਸੰਗ੍ਰਾਮ ।। ਬਿਧ ਨੈ ਠਟੀ ਕਰਨੀ ਪਰਵਾਨੁ ।। ਸਤਿਗੁਰ ਕੀ, ਜੋ ਨਿੰਦਾ ਕਰੈ ।। ਮਾਇ ਬਾਪ ਕੈ ਆਗੈ ਮਰੈ ।।੩੩।। ਦੋਹਰਾ ।। ਪੂਰੀ ਵਾਕੀ ਨ ਪਵੈ, ਸੰਤਾ ਕਹਿਓ ਨ ਮਾਨ ।। ਬਿਧ ਨੈ ਠਟੀ ਸੁ ਹੋਇ ਹੈ, ਨ ਛੋਡੈ ਮੁਖਿ ਨਾਮੁ ।।੧।।ਸੋਰਠਾ ।। ਲੋਭ ਪਾਪ ਸਭ ਝੂਠ ਹੈ, ਇਸ ਕਲ ਮੈ ਸੰਗ੍ਰਾਮ ।। ਹਰਿ ਜਨ ਹਿਰਦੈ, ਹਰਿ ਬਸੈ, ਨ ਛੋਡੈ ਹਰਿ ਨਾਮ ।।੨।। ਪਉੜੀ ।। ਬਿਉਹਾਰ ਚਲਣ ਕਲਿ ਮੈ ਹੈ ਐਸਾ ।। ਅੰਦਰਿ ਬਹੈ ਕੈ, ਲਿਆਵੈ ਪੈਸਾ ।। ਲੈ ਪੈਸਾ ਘਰਿ ਮੈ ਜੋ ਆਵੈ ।। ਮਹਾ ਅਨੇਕ ਅਨੰਦ, ਸੁਖ ਪਾਵੈ ।। ਮਨੁ ਮਾਨਸ ਕੌ ਬਹੁ ਸਮਝਾਵੈ ।। ਜੋ ਦੀਜੈ ਸ਼ਾਹਾ, ਤੋ ਕੁਟੰਬ ਕਿਆ ਖਾਵੈ ।।

ਸ਼ਾਹਾ ਆਏ ਕਉ ਸੰਡਿਆ ਕੀਆ ।। ਜੋ ਕਿਛੁ ਥਾ ਤੁਮਰਾ, ਹਮ ਦੀਆ ।।੩੪।।
ਦੋਹਰਾ ।। ਦੇਖੈ ਸ਼ਾਹ ਪੈਸੇ ਗਏ, ਕੀਜੈ ਕਉਨ ਉਪਾਉ ।। ਅੰਦਰਿ ਬਹੈ ਪੈਰੀ ਪਵੈ,
ਜੋ ਸਉਦਾ ਮਤ ਗਵਾਉ ।।੧।।ਸੋਰਠਾ ।। ਪੈਸੇ ਤੇਰੈ ਠਾਂਇ, ਦੇਨੇ ਕਉ ਕਿਛੁ ਘਰੁ ਨਹੀ ।।
ਕਾਟ ਬਾਟ ਕਰ ਮਾਹਿ, ਤੁਮ ਤੇ ਹਮ ਫਾਰਗ ਭਏ ।।੨।। ਪਉੜੀ ।। ਅਸੁਰ ਰਾਜ ਇਹੁ,
ਕਲ ਮੈ ਭਇਆ ।। ਜਪੁ, ਤਪੁ, ਸਤ, ਛੀਨ ਹੁਇ ਗਇਆ ।। ਥੋਰੇ ਦਿਨ, ਅਸਰਨ ਦਾ ਜੋਰਾ ।।
ਭਗਤ ਪਰਤਾਪੁ ਹੋਤ ਨਹੀ ਥੋਰਾ ।। ਹੋਇਗਾ ਸੰਗ੍ਰਾਮ, ਸੰਤ ਭੀ ਦੇਖੈ ।।
ਕਰਨਾ ਪ੍ਰਭ ਕਾ, ਹੋਇਗਾ ਲੇਖੈ ।। ਲਿਖਿਆ ਲੇਖੁ ਆਪਨੇ ਹਾਥੁ ।। ਧਰਮ ਪ੍ਰਗਾਸ,
ਜਾਇਗਾ ਪਾਪੁ ।।੩੫।। ਦੋਹਰਾ ।। ਸਾਧੋ ਸ਼ਿਦਤਿ ਨਾ ਕਰੋ, ਅੰਤੁ ਨ ਵਾਕਾ ਦੇਖੁ ।।
ਅੰਤੁ ਦੇਖਿ ਦੁਖੁ ਪਾਵਸੀ, ਟਰੇ ਨ ਕਰਮ ਕੀ ਰੇਖ ।।੧।।ਸੋਰਠਾ ।। ਖੇਲੁ ਲੇਹੁ ਦਿਨ ਚਾਰਿ,
ਬਹੁਰਿ ਨ ਖੇਲਨ ਹੋਇਸੀ ।। ਉਡਨ ਹੋਇਗੋ ਛਾਰ, ਢੂੰਢੇ ਹਥਿ ਨ ਆਵਸੀ ।।੨।।
ਪਉੜੀ ।। ਇਸ ਕਲਿ ਮੈ, ਜਪ ਨਾਮ ਕਾ ਜਾਪ ।। ਨਿਹਚੈ ਹੋਇ, ਸਾਚ ਮਨਿ ਥਾਪ ।।
ਬਿਨ ਹਰਿ ਨਾਮ, ਧਰਮ ਨਹੀ ਕੋਈ ।। ਅੰਤਿ ਕਾਲ, ਸਿਮਰਨ ਗਤਿ ਹੋਈ ।।
ਨਿਹਚੈ ਹੋਇ, ਸਿਮਰਹੁ ਮਨੁ ਮਾਹਿ ।। ਚਰਣ ਲਾਗਿ, ਪਾਪੁ ਸਭ ਜਾਇ ।।

ਲਾਖ ਸਿਆਨਪ, ਕਰਿ ਕਰਿ ਦੇਖੈ ।। ਬਿਨ ਹਰਿ ਸਿਮਰਨ, ਕਛੂ ਨ ਲੇਖੈ ।।੩੬।।
ਸਲੋਕ ।। ਹਰਿ ਕਾ ਮਿਲਣਾ ਦੂਰ ਹੈ, ਦੁਰਮਤਿ ਮਨਹੁ ਨ ਜਾਇ ।। ਦੁਰਮਤਿ ਜਾਇ,
ਤੌ ਹਰਿ ਮਿਲੇ; ਹਰਿਜਨ ਹਰਿ ਕੇ ਪਾਇ ।।੧।। ਸੋਰਠਾ ।। ਹਰਿ ਕਾ ਨਾਮੁ ਤੁਮ ਲੇਹੁ,
ਜਿਉ ਮਛਲੀ ਜਲ ਪੀਵਤੀ ।। ਹਰਿ ਸਿਉ ਰਾਖੁ ਸਨੇਹੁ, ਜਿਉ ਨੀਰ ਮੀਤ ਮਛਲੀ ਕਰੈ
।।੨।।ਪਉੜੀ ।। ਅੰਮ੍ਰਿਤ ਵੇਲੈ, ਕਰਿ ਇਸਨਾਨ ।। ਮਨਿ ਠਹਿਰਾਹੁ, ਧੁਨ ਧਰ ਧਿਆਨ ।।
ਐਸਾ ਜਪਨਾ, ਜਪਹੁ ਰੇ ਭਾਈ ।। ਅੰਤ ਕਾਲ, ਹਰਿ ਹੋਇ ਸਹਾਈ ।। ਹਰਿ ਚਰਣੀ,
ਐਸਾ ਚਿਤ ਲਾਵਹੁ ।। ਮਨਸਾ ਧਾਰਿ, ਹਰਿ ਨਾਮੁ ਧਿਆਵਹੁ ।। ਧਿਆਨ ਲਾਇ,
ਨਿਸਚੈ ਹੋਇ ਰਹੋ ।। ਪ੍ਰੀਤ ਨੀਤ, ਨਿਤ ਚਿਤੁ ਮੈ ਲਹੋ ।।੩੭।। ਦੋਹਰਾ ।। ਪ੍ਰੀਤ ਕਰਹੁ,
ਚਿਤੁ ਲਾਇ ਕੈ, ਇਕ ਮਨ ਹੋਇਕੈ ਜਾਪ ।। ਕਰਿ ਇਸਨਾਨ, ਸੁਖਮਨ ਪੜੋ, ਨਿਹਚੈ ਮਨ
ਕਉ ਥਾਪਿ ।।੧।। ਸੋਰਠਾ ।। ਨਾਮੁ ਦਾਨੁ ਇਸਨਾਨੁ, ਬਿਨ ਕਰਮਾ ਨਹੀ ਪਾਇਐ ।।
ਸੰਤ ਸੰਗਤ ਪਰਵਾਨ, ਸੁਚ ਧਿਆਨ ਨਹੀ ਛਾਡੀਐ ।।੨।। ਪਉੜੀ ।। ਜਾਪਹੁ ਅਪਰੰ
ਅਪਾਰ ਨਿਰੰਕਾਰ ।। ਤੂ ਸਰਬ ਜੀਆ ਕਾ ਪਾਲਨ ਹਾਰ ।। ਤੂ ਅਲਖ ਲੇਖ ਕਾ ਧਨੀ ।।
ਤੂੰ ਬਿਅੰਤ ਅੰਤ ਤੇਰਾ ਕਿਨ ਗਨੀ ।। ਤੂ ਸਰਬ ਨਿਧਾਨ, ਪੂਰਨ ਮੈ ਗਾਇਆ ।।

ਤੂ ਸੁਖ ਦੇਉ, ਸੇਵ ਕਰਿ ਪਾਇਆ ।। ਤੂ ਭਗਤ ਵਛਲ, ਹਰਿ ਅੰਤਰਿ ਜਾਮੀ ।। ਤੂ, ਹਰਿ ਦਿਆਲ ਅਕਾਲ ਨਿਹਾਲ ਜਿਉ ਧਾਮੀ ।।੩੮।।ਦੋਹਰਾ ।। ਤੂੰ ਸਿ ਤੂਨ ਬੇ ਚਮੂਨ ਮੈ, ਮੂਨ ਪੜ੍ਹੰਤੀਆ ਹੋਇ ।। ਹਰਿਜਨੁ, ਸਿਮਰਨ ਸਿਮਰ ਲੇਹੁ, ਮਨ ਕੀ ਦੁਰਮਤਿ ਖੋਇ ।। ਸੋਰਠਾ ।। ਲਖਿ ਚਉਰਾਸੀਹ ਜਾਹਿ, ਤੇਰਾ ਅੰਤੁ ਨ ਕਿਨਹੀ ਪਾਇਆ ।। ਜਪਤ ਰਹੋ ਦਿਨ ਰਾਤਿ, ਸਤਿਗੁਰ ਸੰਸਾ ਮੇਟਿਆ ।।੨।। ਪਉੜੀ ।। ਤੂੰ ਆਪੇ ਦਾਤਾ, ਆਪੇ ਭੁਗਤਾ, ਤੂੰ ਆਪੇ ਮਿਹਰ ਕਰੰਤਾ ।। ਤੂੰ ਆਪੇ ਜੋਗੀ, ਤੂ ਆਪੇ ਭੋਗੀ, ਤੂੰ ਆਪੇ ਭੋਗ ਕਰੰਤਾ ।। ਤੂੰ ਆਪੇ ਅਲਖੁ ਅਲੇਖੁ ਬਿਧਾਤਾ, ਤੂ ਆਪੇ ਕਰਹਿ ਸੁ ਹੋਈ ।। ਤੂ ਆਪੇ ਦਰਿ ਦਰਿ ਫਿਰਹਿ ਫਿਰਾਵਹਿ, ਤੂ ਆਪੇ ਸੁਖ ਮੈ ਹੋਈ ।। ਤੂ ਆਪੇ ਸਾਹੁ, ਆਪੇ ਹੀ ਤਸਕਰ ਤੇਰੀ ਕੁਦਰਤਿ ਕਉ ਬਲ ਜਾਉ ।। ਤੂ ਆਪੇ ਬਾਂਧਹਿ, ਤੂ ਆਪੇ ਛੋਡਹਿ, ਤੂ ਆਪੇ ਕਰਹਿ ਸੁਛਾਉ ।। ਤੂੰ ਆਪੇ ਸਾਹੁ, ਆਪੇ ਬਾਪਾਰੀ, ਤੂ ਆਪੇ ਭਇਆ ਭਿਖਾਰੀ ।। ਤੂ ਆਪੇ ਪੁਰਖ ਅਲੇਖ ਕਹਾਵਹਿ, ਤੂੰ ਆਪੇ ਸੁੰਦਰ ਨਾਰੀ ।।੩੯।। ਦੋਹਰਾ ।। ਤੂੰ ਅਪਨੇ ਰੰਗ, ਆਪ ਹੀ ਰਾਤਾ, ਤੇਰੀ ਕੁਦਰਤਿ ਕਉ, ਬਲਿ ਜਾਉ ।। ਹਰਿ ਜਨ, ਹਿਰਦੈ ਹਰਿ ਹਰਿ ਭਜਉ, ਜਨ ਨਾਨਕ ਏਕ ਮਨਾਉ ।।੧।।

ਸੋਰਠਾ ।। ਜਪਨਾ ਜਪੋ ਮਨ ਮਾਹਿ, ਇਕ ਮਨ ਹੋਇਕੈ ਧਿਆਇਐ ।। ਬਿਨ ਇਕ ਦੂਜਾ ਨਾਹਿ, ਹਰਿ ਕਾ ਨਾਮ ਨ ਛੋਡੀਐ ।।੨।। ਪਉੜੀ ।। ਜਿਸੁ ਰਾਖਹਿ ਤੂੰ, ਦੇਹਿ ਵਡਿਆਈ ।। ਜਿਸੁ ਰਾਖਹਿ ਤੂੰ, ਸਦਾ ਸਹਾਈ ।। ਜਿਸੁ ਰਾਖੈ ਤੂੰ, ਰਹੈ ਸੁਮੇਰ ।। ਸਿਮਰਹਿ ਮੁਨ ਜਨ, ਜਛੁ ਕੁਮੇਰ ।। ਜਿਸ ਰਾਖਹਿ ਤੂੰ, ਆਦ ਜੁਗਾਦੀ ।। ਹਰਿਨਾਖਸ ਮਾਰਿਓ, ਰਖਿਓ ਪ੍ਰਹਲਾਦੀ ।। ਜਿਸ ਰਾਖਹਿ ਤੂੰ, ਆਪਣਾ ਜਾਨਿ ।। ਵਾਕਉ ਕਬਹੁ ਨ, ਹੋਵੈ ਹਾਨਿ ।।੪੦।। ਦੋਹਰਾ ।। ਹਰਿ ਕਾ ਨਾਮ ਹਿਰਦੈ ਧਰੋ ਪ੍ਰਭ ਜੀ ਲੇਹੁ ਪਰਾਖ ।। ਕਰਿ ਇਸਨਾਨ, ਸੁਖਮਨ ਪੜ੍ਹੋ, ਨਿਹਚੈ ਮਨ ਕੋ ਬਾਪ ।।੧।। ਸੋਰਠਾ ।। ਜਪ ਤੂ ਇਕ ਮਨ ਹੋਇ, ਆਨ ਨਾਮ ਜਪਨਾ ਨਹੀ ।। ਮਾਨਸ ਜਨਮ ਹੈ ਦੈਵ, ਬਿਨ ਹਰਿ ਭਜਨ ਨ ਪਾਵਹੀ ।।੨।। ਪਉੜੀ ।। ਨ, ਰਟਨ ਮੈ ।। ਨ, ਜਟਨ ਮੈ ।। ਨ, ਘਟਨ ਮੈ ।। ਨ, ਜਤਨ ਮੈ ।। ਨ, ਭਿੰਡ ਕੇ ਦਿਖਾਇ ਮੈ ।। ਨ, ਸਾਸ ਕੈ ਚੜ੍ਹਾਹਿ ਮੈ ।। ਚਤੁਰ ਸੁਜਾਨ ਹੈ ।। ਇਸਨਾਨ ਜਲ ਧੋਇ ਹੈ ।। ਬਹੁਤ ਬਾਤ ਮਨ ਗੋਇ ਹੈ ।। ਦੇਹੀ ਸਾਦ ਖੋਇ ਹੈ ।। ਨ ਡਿੰਭ ਕੇ ਡਿਢਾਇ ਮੈ ।। ਨ ਅਨੇਕ ਬਹੁ ਗਾਇ ਮੈ ।। ਨ ਬਜੰਤ੍ਰ ਕੇ ਬਜਾਇ ਮੈ ।। ਨ ਦੇਹੀ ਧੂਰ ਲਾਇ ਮੈ ।। ਨ ਮਾਲਾ ਕੇ ਫਿਰਾਇ ਮੈ ।। ਨ ਸਾਰ ਕੇ ਦਿਢਾਇ ਮੈ ।।

ਹਰਿ ਪਾਵਨ ਕੀਏ ॥ ਬਾਤ ਸੁਚ ਸਾਚੁ ਹੀਐ ਸਾਤ ॥ ਨਹੀ ਸੋਵਹਿ ਜੋ ਰਾਤ ॥ ਹਰਿ ਜਨਾ, ਹਰਿ ਮਿਲਹਿ ਆਪਹੀ ॥੪੧॥ ਡਖਣਾ ॥ ਮਨਹੀ ਅੰਦਰ ਢਾਹ, ਬਿਨ ਦੇਖੇ ਮਹਬੂਬ ਕੇ ॥ ਜਬਹੀ ਹੋਇ ਨਿਬਾਹੁ, ਹਰਿ ਜਨ ਸਚ ਮੈ ਰਚਿ ਰਹੇ ॥੧॥ ਪਉੜੀ ॥ ਇਸ ਜਗ ਮੈ ਪਾਗ ਹਾਥ ਦੈ ਰਾਖੈ ॥ ਨਿਸ ਦਿਨੁ, ਰਾਮ ਨਾਮ ਇਹੁ ਭਾਖੈ ॥ ਇਨ ਮਾਇਆ, ਮੁਨੀ ਜਨ ਮੋਹੇ ॥ ਏਹ ਕੁਲ ਸੇਵਕ, ਮਾਇਆ ਕੇ ਹੋਏ ॥ ਮਾਇ ਬਾਪੁ ਭਾਈ ਸਬ ਮਾਇਆ ॥ ਔਰਤ ਪ੍ਰੀਤ, ਭੈਨ ਅਰੁ ਭਾਇਆ ॥ ਜਬ ਮਾਇਆ, ਤਬ ਆਦਰ ਹੋਇ ॥ ਬਿਨ ਧਨੁ ਬਾਤ ਨ ਪੂਛੈ ਕੋਇ ॥੪੨॥ ਦੋਹਰਾ ॥ ਧਨੁ ਮਾਇਆ, ਕਿਆ ਚਾਹਤੇ, ਮਾਇਆ ਮੋਹ ਸਭ ਕੂਰ ॥ ਹਰਿ ਜਨ, ਹਰਿ ਕੇ ਨਾਮ ਬਿਨ, ਹੋਤ ਜਾਤ ਸਭ ਧੂਰ ॥੧॥ ਪਉੜੀ ॥ ਸੁਨਹੁ ਸੰਤਹੁ, ਤੁਮ ਸਾਚੀ ਬਾਨੀ ॥ ਗੁਰ ਅਪਨੇ ਕਉ, ਹਰਿ ਜਨ ਜਾਨੀ ॥ ਜਾ ਹਰਿ ਹੋਵਹਿ, ਸਦਾ ਸਹਾਈ ॥ ਧਰਮ ਬਿਲਾਸ, ਪਰਮਗਤਿ ਪਾਈ ॥ ਪਾਖੰਡ ਛਾਡਿ, ਬ੍ਰਹਮੰਡ ਮਨ ਧਰੋ ॥ ਆਨ ਛਾਡਿ, ਸਿਮਰਨ ਨਿਤ ਕਰੋ ॥ ਸੁਚ ਕਿਰਿਆ ਅਰਿ ਹਰਿ ਭਜੋ ॥ ਝੂਠਾ ਪੈਰੀ ਪਉਣਾ ਤਜੋ ॥੪੩॥ ਦੋਹਰਾ ॥ ਜੋ ਤੁਮ ਸਾਚੇ ਸਿਖ ਹਹੁ, ਤਜਹੁ ਕੁਬੁਧੀ ਮਤ ॥ ਹਰਿ ਜਨੁ ਹਰਿਕਾ ਭਜਨੁ ਭਜੋ, ਤਬ ਹੋਇ ਤੁਮਾਰੀ ਗਤਿ ॥੧॥

ਸੋਰਠਾ ।। ਜੋ ਤੁਮ ਰਾਖਹੁ ਸਾਚ, ਬਚਨ ਹਮਾਰਾ ਮਾਨ ਲੇਹੁ ।। ਗੁਰ ਕਾ ਹੋਇ ਸਰਾਪ, ਜੋ ਤੁਮ ਹੋਹੁ ਅਧਰਮ ਮਹਿ ।।੨।।੪੩।।੧।।

## ੴ ਵਾਹਿਗੁਰੂ ਜੀ ਕੀ ਫਤਹ ।।

## ਵਾਰ ਮਾਲ ਕਉਸ ਕੀ, ਪਾਤਿਸ਼ਾਹੀ ੧੦ ।।

ਮਾਲਕਉਸ ਧੁਨਿ ਬਿਮਲ ਬਨਾਈ ।। ਅਲਖ ਨਾਮੁ ਸਚੁ ਖੁਦਾਈ ।। ਜਬ ਦੋਨੋ ਹਦਾਂ ਏਕ ਰਖਾਈ ।। ਨਾਨਕ ਏਹ ਬਿਧਿ, ਸਚੇ ਕੋ ਬਨਿਆਈ ।। ਨਾਨਕ ਜੋ ਪ੍ਰਭ ਭਾਵਹਿੰਗੇ ।। ਹਰਿ ਜੀ, ਹਰਿ ਮੰਦਰਿ ਆਵਹਿੰਗੇ ।।੧।। ਜਨ ਨੀਲਾ ਘੋੜਾ, ਨੀਲਾ ਜੋੜਾ, ਪਕੜ ਖੰਡਾ ਕੁਫਰ ਹੈ ਤੋੜਾ ।। ਜਬ ਦੁਲ ਦੁਲ ਘੋੜਾ ਆਨ ਫਹਿਰਾਇਆ ।। ਤਬ ਜੀਆ ਜੂਨ ਅੰਗ ਲਪਟਾਇਆ ।। ਜਬ, ਸੀਖ ਪਾਉ ਹੋਇ ਜਾਇ ।। ਚਉਰਾਸੀਹ ਲਖ ਜੀਉ, ਭੂਮਿ ਭੂਮਿ ਬਿਲ ਲਾਇ ।। ਨਾਨਕ, ਊਹਾ ਨਾਮ ਧਿਆਇ ।। ਨਾਨਕ, ਜੋ ਪ੍ਰਭ ਭਾਵਹਿੰਗੇ ।। ਹਰਿ ਜੀ, ਹਰਿ ਮੰਦਰਿ ਆਵਹਿੰਗੇ ।।੨।। ਜਬ ਨਿਹਕਲੰਕ ਨਿਹ, ਰੂਪ ਸਮਾਨਾ ।। ਜਬ ਏਕ ਰਹਾ, ਤਬ ਏਕ ਦ੍ਰਿਸਟਾਨਾ ।। ਅਪਨੀ ਜੋਤਿ, ਆਪ ਹਰਿ ਲੇ ।। ਤਬ ਮਾਤ ਪਿਤਾ ਸੰਗੀ ਨਹੀ ਕੇ ।। ਨਾਨਕ, ਊਹਾ ਨਾਮ ਭਜ ਲੇ ।।

ਨਾਨਕ, ਜੋ ਪ੍ਰਭ ਭਾਵਹਿੰਗੇ ।। ਹਰਿ ਜੀ, ਹਰਿ ਮੰਦਰਿ ਆਵਹਿੰਗੇ ।।੩।। ਜਬ ਕਾਮ ਤੇਜ, ਜਾਨੇ ਨਹੀਂ ਅੰਧਾ ।। ਲੋਭ ਤੇਜ, ਸੁਵਾਦ ਕਾ ਬੰਧਾ ।। ਤੇਜ ਨਿੰਦ੍ਾ, ਅਸੁਰ ਕਾ ਜੰਦਾ ।। ਮੋਹ ਤੇਜ, ਕਾਲ ਕਾ ਫੰਧਾ ।। ਅਗਮ ਅਗੋਚਰ, ਪ੍ਰਭ ਨਿਰੰਕਾਰਾ ।। ਨਾਨਕ ਜਿਸ ਭਾਵੈ, ਤਿਸ ਲਏ ਉਬਾਰਾ ।। ਨਾਨਕ, ਜੋ ਪ੍ਰਭ ਭਾਵਹਿੰਗੇ ।। ਹਰਿ ਜੀ, ਹਰਿ ਮੰਦਰ ਆਵਹਿੰਗੇ ।।੪।। ਜਬ ਅਗਨ ਤੇਜ, ਆਗੈ ਦੁਖ ਪਾਏ ।। ਜਿਭਿਆ ਤੇਜ, ਸੁਆਦ ਲਪਟਾਏ ।। ਜਬ ਜਲ ਤੇਜ ਕਾ, ਅੰਤ ਨਾ ਪਾਵੈ ।। ਨਾਨਕ, ਊਹਾਂ ਹਰਿ ਹਰਿ ਧਿਆਵੈ ।। ਨਾਨਕ, ਜੋ ਪ੍ਰਭ ਭਾਵਹਿੰਗੇ ।। ਹਰਿ ਜੀ, ਹਰਿ ਮੰਦਰ ਆਵਹਿੰਗੇ ।।੫।। ਰੇ ਮਨ ਮੂੜ, ਮਤਾ ਨਹੀ ਕਰ ।। ਕਹਾ ਭਇਓ, ਅਜਹੂ ਨਹੀ ਡਰ ।। ਮਾਰੂ ਖੰਡਾ, ਹੋਇ ਦੋ ਧੜ ।। ਏਕ ਦੋਇ ਤੀਨ ਕਰ ਡਾਰੇ ।। ਤਬ ਇਹ ਮੂੜ੍ਹ ਕਹਾ ਜਿ ਕਰਿ ।। ਨਾਨਕ ਸੰਤ ਸੰਗਿ, ਜਪ ਹਰਿ ਹਰਿ ।। ਨਾਨਕ, ਜੋ ਪ੍ਰਭ ਭਾਵਹਿੰਗੇ ।। ਹਰਿ ਜੀ ਹਰਿ ਮੰਦਰਿ ਆਵਹਿੰਗੇ ।।੬।। ਇਕੈ ਤੁ, ਕਲਿ ਕੋ ਖੇਲ ਖਿਲਾਵੈ ।। ਇਕੈ ਤੌ, ਨਾਰਦ ਡੰਕ ਬਜਾਵੈ ।। ਇਕੈ ਤੌ, ਸੀਸ ਕਾਟਿ ਬੁਲਾਵੈ ।। ਇਕੈ ਤੌ, ਜਮੈ ਕਉ ਕਾਟਿ ਦਿਖਾਵੈ ।। ਤਬੈ ਗੋਬਿੰਦ ਸਿੰਘ ਕਹਾਵੈ, ਨਾਨਕ ਜੋ ਪ੍ਰਭ ਭਾਵਹਿੰਗੇ ।। ਹਰਿ ਜੀ, ਹਰਿ ਮੰਦਰਿ ਆਵਹਿੰਗੇ ।।੭।। ਇਕੈ ਤੌ, ਬੀਰ ਬੈਤਾਲ ਬੁਲਾਵੈ ।।

ਇਕੈ ਤੌ, ਬਿਕ੍ਰਮ ਰਾਜ ਚਲਾਵੈ ॥ ਇਕੈ ਤੌ, ਧਰਤੀ ਹਾਕਿ ਦਿਖਾਵੈ ॥ ਇਕੈ ਤੌ, ਰੁੰਡ ਮੁੰਡ ਲੈ ਗਲਿ ਪਾਵੈ ॥ ਇਕੈ ਤੌ ਫੋੜਿ, ਮੂੰਡ ਦਿਖਾਵੈ ॥ ਤਬੈ ਗੋਬਿੰਦ ਸਿੰਘ ਕਹਾਵਹਿ, ਨਾਨਕ ਜੋ ਪ੍ਰਭ ਭਾਵਹਿੰਗੇ ॥ ਹਰਿ ਜੀ, ਹਰਿ ਮੰਦਰਿ ਆਵਹਿੰਗੇ ॥੮॥ ਅਨੰਤ, ਕਾਹਨ, ਕ੍ਰਿਸਨ ਜਪਤੇ ॥ ਅਨੰਤ, ਵਾਸਦੇਵ, ਅਨਗ੍ਰਹ ॥ ਅਨੰਤ, ਪਰਸਰਾਮ, ਅਹੰ ਮਹਿ ਜਲਤੇ ॥ ਅਨੰਤ, ਹਰਿ ਜੀ, ਹਰਿ ਹਰਿ, ਬਿਧਿ ਕਹਿਤੇ ॥ ਅਨੰਤ, ਰਾਮ ਅਉਤਾਰੀ ਰਹਿਤੇ ॥ ਦੇਖਨ ਕਉ ਪ੍ਰਭ ਏਕ ਮੁਰਾਰੀ ॥ ਨਾਨਕ ਜਿਸ ਭਾਵੈ, ਤਿਸ ਲਏ ਉਧਾਰੀ ॥ ਨਾਨਕ, ਜੋ ਪ੍ਰਭ ਭਾਵਹਿੰਗੇ ॥ ਹਰਿ ਜੀ, ਹਰਿ ਮੰਦਰਿ ਆਵਹਿੰਗੇ ॥੯॥ ਮੇਰੇ ਬੰਦੇ ਕਉ, ਦੁਖੁ ਨ ਬਿਆਪੈ ॥ ਮੇਰੇ ਬੰਦੇ ਕਉ, ਕਾਲੁ ਨ ਸੰਤਾਪੈ ॥ ਮੇਰੇ ਬੰਦੇ ਕਉ, ਬਿਘਨੁ ਨ ਲਾਗੈ ॥ ਨਾਨਕ ਮੇਰਾ ਬੰਦਾ, ਦਹਦਿਸ ਜਾਪੈ ॥ ਨਾਨਕ ਜੋ ਪ੍ਰਭ ਭਾਵਹਿੰਗੇ ॥ ਹਰਿ ਜੀ, ਹਰਿ ਮੰਦਰ ਆਵਹਿੰਗੇ ॥੧੦॥ ਰੇ ਮਨ, ਅਗਮ ਅਗਮ ਹੈ ਆਗੇ ॥ ਅਪਨੀ ਮਾਇਆ, ਆਪ ਤਿਆਗੇ ॥ ਅੰਧਾ ਦੇਖਿ, ਆਗੇ ਹੀ ਭਾਗੇ ॥ ਨਾਨਕ ਸੀਸ ਗੁਰੂ ਕੇ ਆਗੇ, ਨਾਨਕ ਜੋ ਪ੍ਰਭ ਭਾਵਹਿੰਗੇ ॥ਹਰਿ ਜੀ, ਹਰਿ ਮੰਦਰਿ ਆਵਹਿੰਗੇ ॥੧੧॥

## ੴ ਵਾਰ ਭਗਉਤੀ ।। ਸ੍ਰੀ ਮੁਖਵਾਕ ਪਾਤਸ਼ਾਹੀ ੧੦ ।। ਸ੍ਵੈਯਾ ।।

ਭਗਤ ਭਗੌਤੀ ਸਾਜਿਕੈ, ਪ੍ਰਭ ਜਗ ਅਰੰਭ ਰਚਾਇ ਹੈ ।। ਰਣ ਰੂਤ ਬਿਭੂਤ ਚੜ੍ਹਾਇ ਕੈ, ਡਫ ਡਉਰੂ ਡੰਕ ਬਜਾਇ ਹੈ ।। ਕਲਿ ਨਾਰਦ ਹੜ ਹੜ ਹੱਸਿਆ, ਰਣ ਸਾਵਤ ਜੁਧ ਮਚਾਇ ਹੈ ।। ਦੂਲ ਦੂਲ ਖਿੰਗ ਬਿਗਸਿਆ, ਰਣ ਰੋਹਰ ਕੋਹਰ ਬਰਖਾਇ ਹੈ ।।੧।। ਘਰੁ ਸੁੱਤਾ ਸਿੰਘ ਜਗਾਇਆ, ਖੜ ਧਰਤੀ ਹਾਕ ਚਲਾਇ ਹੈ ।। ਮਾਨੁਖ ਪਕੜਿ ਭਕੋਲਿਆ, ਕਰ ਜਗੁ ਘੁਮੰਡ ਮਚਾਇ ਹੈ ।। ਭਗਤ ਭਗਉਤੀ ਦੁਰਜਨਾ, ਫਟ ਠੁੰਠਰ ਮੰਝ ਕਢਾਇ ਹੈ ।। ਹਥ ਖੱਪਰ ਫਟਕਣ ਡੰਮਚੁਰੂ, ਕਢ ਕੰਗਲ ਖੋਲ ਬੁਲਾਇ ਹੈ ।।੨।। ਉਥੱਲ ਪੁਥੱਲ ਘਪਨ ਘੋਰ, ਭਕਰੂ ਲਹੂ ਧੁੰਧ ਮਚਾਇ ਹੈ ।। ਲੁੱਥ ਪਲੱਥ ਧਰਤੀ ਨਾਲ, ਧੜ ਪਿੰਜਰੁ ਕੁੰਤ ਕਖਾਇ ਹੈ ।। ਲਪਟ ਝਪਟ ਲੈ ਤੇਗ ਨਾਲ, ਰਣਸੂਰਾ ਘਾਣ ਘਤਾਇ ਹੈ ।। ਖਚੁਕ ਖਪਨ ਜਹਾਂ ਜਮ ਧੜੇ, ਰਣ ਰੱਥੁ ਪਲੱਥ ਖਪਾਇ ਹੈ ।।੩।। ਰਕਤ ਪਲੇਟੀ ਜੋਗਨੀ, ਹੁਣ ਦੁਰਜਨ ਖੇਤ ਖਪਾਇ ਹੈ ।। ਰੁੰਡ ਮੁੰਡ ਘਮਸਾਣ ਖੇਤ, ਰਣ ਜੰਬੂ ਗਿਰਝ ਅਘਾਇ ਹੈ ।। ਧਮਕ ਧਮਾਕੇ ਜਬਰ ਜੰਗ, ਗਰਜੇ ਗੜ ਕੋਟਿਕ ਕੋਟ ਢਹਾਇ ਹੈ ।। ਕੜ ਧੜ ਦੇ ਪੜਛੀਅਨਿ ਭਿੜੇ, ਸੈਲ ਹੀ ਸੈਲ ਭਿੜਾਇ ਹੈ ।।੪।। ਗਗਨ ਕੜੱਕੀ ਬਿੱਜਲੀ, ਪਰਲਉ ਪਰਲੋਕ ਖਪਾਇ ਹੈ ।।

ਉਤ ਲੋਕ ਧੁਮੰਡ ਮਚਾਇਅਨਿ, ਬਹੁ ਮੁੰਡ ਕੁਮੁੰਡ ਭਿੜਾਇ ਹੈ ।। ਥਰਹਰਿ ਕੰਪੈ ਧਰਮ ਰਾਇ, ਰਣ ਸੂਰਾ ਘਾਣ ਘਤਾਇ ਹੈ ।। ਸੱਜੇ ਬੋਹਿਥ ਧੱਕਿਆ, ਕਰ ਖੱਬੇ ਖੜਗ ਮਚਾਇ ਹੈ ।।੫।। ਨਿਬੇੜਾ ਹਿੰਦੂ ਤੁਰਕ ਦਾ, ਰਣ ਘਤਿ ਘੜਗ ਚੁਕਾਇ ਹੈ ।। ਜਗਿ ਅਰੰਭਿ ਤਿਹੁ ਜੁਗ, ਹੁਣ ਮਾਸ ਮਾਨੁਖ ਪਤਾਇ ਹੈ ।। ਰਕਤ ਖਪਰ ਭਰ ਜੋਗਣੀ, ਮਸਤ ਮੰਗਲ ਗੁਣ ਗਾਇ ਹੈ ।। ਕੇਸ ਬਿਨਾ ਸਿਰ ਕਟੀਐ, ਚਿੰਘਾੜੇ ਕਵਣ ਛੋਡਾਇ ਹੈ ।। ਹੁਕਮ ਮੰਨੇ ਪ੍ਰਭ ਬਖਸ ਲਏ, ਨਿਗੁਰਾ ਨੌਂ ਇਹ ਸਜਾਇ ਹੈ ।। ਫਤਹ ਜੰਗ ਗੋਬਿੰਦ ਸਿੰਘ, ਦਲ ਕੋਟਿਕ ਕੋਟ ਖਪਾਇ ਹੈ ।।੬।। ਦੋਹਰਾ ।। ਆਸਾ ਨਾ ਕਰ ਬ੍ਰਹਮਣਾਂ ਨਾ ਪਰਸੇ ਪਗ ਜਾਇ ।। ਮਮ ਤਿਆਗ ਦੂਜੈ ਲਗੈ, ਕੁੰਭ ਨਰਕ ਮਹਿ ਪਾਇ ।।੭।।੧।। ਰਾਗੁ ਸੋਰਠਿ ਪਾਤਿਸ਼ਾਹੀ ੧੦ ।।

ਅਬ ਕੈ ਤੋ ਰਾਜਪੂਤ ਕਹਾਊਂ ।। ਪਾਂਚ ਮਵਾਸ ਘਰ ਕੇ ਸਾਧੋਂ, ਅਪਨੇ ਰਾਹ ਚਲਾਊਂ ।।੧।। ਰਹਾਉ ।। ਕਾਮ ਕ੍ਰੋਧ ਕਰਮ ਕਟਾਰਾ ਬਾਧੋਂ, ਤੱਤ ਤ੍ਰਵਾਰ ਬੰਧਾਊਂ ।। ਸਹਜ ਸੁਰਤ ਕਾ ਤਰਸਾ ਬਾਧੋਂ, ਨਿਰਤ ਕਮਾਨ ਚੜਾਊਂ ।।੧।। ਘੋੜਾ ਗਿਆਨ, ਸੰਤੋਖ ਲਗਾਮੀ, ਸਤ ਕੀ ਜੀਨ ਕਸਾਊਂ ।। ਗਗਨ ਮੰਡਲ ਕਉ, ਕਰਉਂ ਪਇਆਨਾ, ਭੈ ਕੋ ਚਾਬਕ ਲਾਊਂ ।।੨।। ਗੁਰ ਕਾ ਸਬਦ, ਸੰਜੋਆ ਪਹਿਰਉ, ਸੋਹੰ ਟੋਪ ਬਨਾਊਂ ।।

ਉਡਤੀ ਕਾਗਨ, ਸਿਰ ਪਰ ਮਾਰੋਂ, ਸਬ ਭੈ ਦੁੰਦ ਮਿਟਾਊਂ ।।੩।। ਪਹਿਲੀ ਚੋਟ ਬਿਲਈਆ ਮਾਰਉਂ ਸਸਾ ਬਾਨ ਘਰ ਘਾਊਂ ।। ਯਹ ਮਨ ਮਿਰਗ ਕਾਲ ਹਰਿ ਕਾਲਾ, ਜੀਵਤ ਫਾਧ ਕਰਿ ਲਿਆਊਂ ।।੪।। ਅਲੱਖ ਪੁਰਖ ਕੀ ਕਰਉਂ ਚਾਕਰੀ, ਚਿਹਰਾ ਜਾਇ ਲਿਖਾਊਂ ।। ਘੋੜੇ ਦਾਸ ਗੋਬਿੰਦ ਸਿੰਘ ਕੇ, ਭਗਤਿ ਦਾਦਨੀ ਪਾਊਂ ।।੫।।੨।।

## ਰਾਗ ਆਸਾ ਪਾਤਿਸ਼ਾਹੀ ੧੦ ।।

ਆਜ ਹਮਾਰੇ ਸੰਤ ਕਾਜ ਹੈ, ਸਸਤ੍ਰ ਬਾਂਧ ਦਰਿ ਆਵਹੁ ਰੇ ।। ਹਮਰੇ ਸੰਗੀ ਪੰਚ ਬੀਰ ਹੈਂ, ਬਚਨ ਗੁਰੂ ਕਾ ਲੈ ਜਾਵਹੁ ਰੇ ।।੧। ਰਹਾਉ ।। ਸੰਤ ਹਮਾਰੇ ਭਾਈ ਬੀਰ ਹੈ, ਰੋਮ ਰੋਮ ਸਮਾਵਹੁ ਰੇ ।। ਭੀਰ ਪਰੀ ਸੰਤ ਸੰਗ ਹੋਇਆ, ਆਪਨਾ ਰੂਪ ਦਿਖਾਵਹੁ ਰੇ ।।੧।। ਸੰਤ ਕਾਜ ਜਗਤ ਹਉ ਆਯੋ, ਨਾਵਾਂ ਰੂਪ ਦਿਖਾਵਹੁ ਰੇ ।। ਸੰਗ ਹਮਾਰੇ ਸੰਤ ਮੰਡਲੀ, ਇਹ ਸੀਸ ਗੁਰੂ ਕੈ ਲੈ ਜਾਵਹੁ ਰੇ ।।੨।। ਏਕ ਸੀਸ ਕਾ ਬਦਲਾ ਮਾਗਉ, ਸੀਸ ਚਾਰੋਂ ਬਹੁੜਿ ਮਗਾਵਹੁ ਰੇ ।।੩।। ਸੰਤ ਹਮਾਰੇ ਪੁਤ੍ਰ ਮਿਤ੍ਰ ਹੈ, ਸੀਲ ਸੰਤੋਖ ਕਮਾਵਹੁ ਰੇ ।। ਜਤ ਸਤ ਸੰਜਮ ਬਚਨ ਹਮਾਰੇ, ਰਹਿਤ ਬਚਨ ਕਮਾਵਹੁ ਰੇ ।।੪।। ਅਉਰ ਕੇਤੇ ਦੇਖਹੁ, ਬਿਨਾ ਕੇਸ ਕੇ, ਹਮਰੀ ਸੈਨ ਸਬਲ ਤੇਜ ਹੈ, ਸਰਬ ਗੁਰੂ ਸਮਾਇਓ ਰੇ ।।

ਸਭ ਸਾਕ ਸੈਨ ਤੋਰ ਜਗਤ ਕੇ, ਇਹੁ ਸੀਸ ਗੁਰੂ ਪੈ ਲੈ ਜਾਵਹੁ ਰੇ ॥੫॥
ਆਗਿਆ ਕੀਨੀ ਅਬਿਨਾਸਿ ਪੁਰਖ ਨੈ, ਹੁਕਮ ਕੇਸ ਲੈ ਆਇਓ ਰੇ ॥
ਪ੍ਰਗਟ ਹੋਨ ਕੇ ਦਿਨ ਸੁ ਦੂਰ ਥੇ, ਤੁਰਕ ਅਨੀਤ ਚੜ੍ਹਾਇਓ ਰੇ ॥੬॥
ਜੱਹ ਜੱਹ ਦੇਖਉ, ਤੱਹ ਤੱਹ ਸੰਘਾਰਉ, ਬਚਨ ਪਾਇ ਮਜ੍ਹਬ ਚਲਾਇਓ ਰੇ ॥੭॥
ਖਬਰਦਾਰ ਹੁਇ ਆਇਓ ਕੇਸਾ ਧਾਰੀ, ਖੜਗ ਰੂਪ ਝਮਕਾਇਓ ਰੇ ॥
ਹਮਰੋ ਨਾਮੁ ਗੁਰੂ ਕੇਸਾ ਧਾਰੀ, ਹਮ ਅਪਨੀ ਸੈਨ ਬੁਲਾਇਓ ਰੇ ॥੮॥
ਆਇਓ ਵਕਤ ਸਿਤਾਬ ਸੈਨ ਕਾ, ਸੰਤਨ ਕਮਰ ਬੰਧਾਵਹੁ ਰੇ ॥
ਧੁਰ ਹੁਕਮ ਹੋਆ ਅਕਾਲ ਪੁਰਖ ਕਾ, ਤੁਰਕਨ ਜੜ ਖਪਾਵਹੁ ਰੇ ॥੯॥
ਨਾਨਕ ਗੋਬਿੰਦ ਏਕ ਕਰਿ ਦੇਖਹੁ, ਹਮ ਤੀਜਾ ਮਜ੍ਹਬ ਚਲਾਇਓ ਰੇ ॥
ਜਾਤ ਪਾਤ ਕਛੁ ਰਹਿਣ ਨ ਦੇਵਉ, ਕਰਿ ਏਕੰਕਾਰ ਬੁਲਾਇਓ ਰੇ ॥੧੦॥੧॥

## ਸ੍ਰੀ ਕਾਲ ॥ ਚੌਪਈ ॥

ਰਾਮਚੰਦ ਇਹ ਜਿਨੈ ਬਖਾਨੈ ॥ ਸਿਵ ਬ੍ਰਹਮਾ ਇਹ ਜਾਹਿੰ ਪ੍ਰਮਾਨੈ ॥ ਤੇ ਸਭ ਹੀ, ਸ੍ਰੀ ਕਾਲ ਸੰਘਾਰੇ ॥ ਕਾਲ ਪਾਇ ਕਰ, ਬਹੁਰ ਸਵਾਰੇ ॥ ਕੇਤੇ ਰਾਮਚੰਦ, ਅਰ ਕ੍ਰਿਸ਼ਨਾ ॥

ਕੇਤੇ ਚਤੁਰਾਨਨ, ਸਿਵ ਬਿਸਨਾ ।। ਚੰਦ ਸੂਰ, ਇਹ ਕਵਨ ਬਿਚਾਰੇ ।। ਪਾਣੀ ਭਰਤ, ਕਾਲ ਕੇ ਦ੍ਵਾਰੇ ।। ਕਾਲ ਪਾਇ, ਸਭ ਹੀ ਇਹ ਭਏ ।। ਕਾਲ ਪਾਇ, ਕਾਲੋ ਹ੍ਵੈ ਗਏ ।। ਕਾਲਹਿ ਪਾਇ, ਬਹੁਰ ਅਵਤਰ ਹੈਂ ।। ਕਾਲਹਿ, ਕਾਲ ਪਾਇ, ਸੰਘਰ ਹੈਂ ।। ਜੋ ਤੁਮ ਪਰਮ ਪੁਰਖ ਠਹਿਰਾਏ ।। ਤੇ ਸਭ, ਡੰਡ ਕਾਲ ਕੇ ਘਾਏ ।। ਕਾਲ ਡੰਡ ਬਿਨ, ਬਚਾ ਨ ਕੋਊ ।। ਸਿਵ ਬਿਰੰਚ, ਬਿਸਨਿੰਦ੍ਰ ਜੋਊ ।। ਜੈਸ ਜੂਨਿ, ਇਕ ਦੈਂਤ ਬਖਨਿਯਤ ।। ਤੈਸ ਜੂਨਿ, ਇਕ ਦੇਵਤਾ ਜਨਿਅਤ ।। ਜੈਸੇ ਹਿੰਦੂਆ ਨੋ ਤੁਰਕਾਨਾ ।। ਸਬਹਿਨ ਸੀਸ ਕਾਲ ਜਰਵਾਨਾ ।। ਕਬਹੂੰ ਦੈਂਤ ਦੇਵਤਨ ਮਾਰੈਂ ।। ਕਬਹੂੰ ਦੈਂਤਨ, ਦੇਵ ਸੰਘਾਰੈਂ ।। ਦੇਵ ਦੈਂਤ, ਜਿਨ ਦੋਊ ਸੰਘਾਰੇ ।। ਵਹੀ ਪੁਰਖ, ਪ੍ਰਤਿਪਾਲ ਹਮਾਰੇ ।। ਨਾਮ ਸ਼ਸਤ੍ਰ ਮਾਲਾ ਮੰਤ੍ਰ ।। ਵਾਹਗੁਰੂ ਵਾਹਗੁਰੂ, ਵਾਹਗੁਰੂ ਵਾਹਗੁਰੂ, ਨਿਰੰਕਾਰ ਕਰਤਾਰ ।। ਸਤਿਨਾਮੁ ਵਾਹਗੁਰੂ, ਅਕਾਲ ਪੁਰਖ ਤੁਹੀ ਹੈਂ ।। ਤੁਹੀ ਆਪੇ, ਏਕੈ ਵਾਹ ।। ਤੂਹੀਂ ਆਪੈ, ਏਕੋ ਵਾਹੁ ।। ਸ਼ਸਤ੍ਰ ਸਾਂਗ ਸਾਮੁਹਿ ਚਲਤ, ਸਤ੍ਰ ਮਾਨ ਕੋ ਪਾਪ ।। ਸਗਲ ਸ੍ਰਿਸਟਿ ਜੀਤੀ ਜਿਸੈ, ਜਪੀਯਤ ਤਾਂਕੋ ਜਾਪੁ ।। ਸਿੱਕਾ ਜੱਦਬਰ ਹਰਿ ਦੁਇ ਆਲਿਮ, ਫਜ਼ਲ ਸੱਚੇ ਸਾਹਿਸਤ ।। ਗੋਬਿੰਦ ਸਿੰਘ ਖੁਦ ਸ਼ਾਹਿਨਸ਼ਾਹ ਤੇਗ ਨਾਨਕ ਬਾਹਿੰ ਬਸਤ ।। ਦੇਗ ਤੇਗ ਫਤਹ,

ਨੁਸਰਤ ਬੇਦ ਰੰਗ, ਯਾਫਤ ਅਜ਼, ਨਾਨਕ ਗੁਰੂ ਗੋਬਿੰਦ ਸਿੰਘ, ਅਕਾਲ ਪੁਰਖ ਜੀ ਸਹਾਇ ।।
੧ ਓਅੰਕਾਰ ਸਤਿ ਸ੍ਰੀ ਅਕਾਲ, ਗੁਰਬਰ ਏਕੰਕਾਰ ਅਕਾਲ ਕਤੀਯਾ ਮਾਨੀ ਹਿੰਦਵੀ,
ਸਭ ਸ਼ਸਤ੍ਰਨ ਕੇ ਨਾਥ ।। ਲਏ ਭਗਉਤੀ ਨਿਕਸ ਹੈ, ਆਪ ਕਲੰਕੀ ਹਾਥ ।।
ਸ੍ਰੀ ਸਿਰੋਹੀ ਸੇਰ ਸਮ, ਜਾ ਸਮ ਅਵਰ ਨ ਕੋਇ ।। ਤੇਗ ਜਾਪ ਤੁਮਹੂੰ ਜਪੋ,
ਭਲੋ ਤੁਹਾਰੋ ਹੋਇ ।। ਚਿਤ ਚਾਤਰ ਕੋ ਬਸਿ ਕਰੋ, ਬਿਲਪ ਰਟੋ ਹਰਿ ਨਾਮ ।।
ਅੰਮ੍ਰਿਤਸਰ ਹੈ ਸ਼ਬਦ ਕਾ, ਪੀਵ ਕਰੋ ਬਿਸ੍ਰਾਮ ।। ਹੁਲੱਬੀ ਜੁਨੱਬੀ, ਸਰੋਹੀ ਦੁਧਾਰੀ ।।
ਬਹੀ ਕੋਪ ਕਾਤੀ, ਕ੍ਰਿਪਾਣੰ ਕਟਾਰੀ ।। ਕਹੂੰ ਸੇਹਥੀਯੰ, ਕਹੂੰ ਸੁਧ ਸੇਲੰ ।। ਕਹੂੰ ਸੇਲ ਸਾਂਗੰ,
ਭਈ ਰੇਲ ਪੇਲੰ ।। ਗਹੀ ਸਮਸੇਰ, ਕੀਯੋ ਜੰਗ ਜੇਰ ।। ਦਯੋ ਮਤਿ ਫੇਰ,
ਨ ਲਾਗੀਏ ਦੇਰ ।। ਦਯੋ ਨਿਜ ਮੰਤ੍ਰ, ਤਜੇ ਸਭ ਤੰਤ੍ਰ ।। ਲਿਖੇ ਨਿਜ ਜੰਤ੍ਰ ਸੁ ਬੈਠ ਇਕੰਤ੍ਰ ।।
ਗ੍ਰੀਵ ਗ੍ਰਿਸਤਨ ਜਲ ਧਰਾ, ਜਲਧ ਰਾਜ ਹਥਿਆਰ ।। ਪਰੋ ਦੁਸ਼ਟ ਕੇ ਕੰਠ ਮੈਂ,
ਮੋਕੋ ਲੇਹੁ ਉਬਾਰ ।। ਹਲੱਬੀ ਜੁਨੱਬੀ, ਮਗਰਬੀ, ਮਿਸਰੀ ਊਨਾ ਨਾਮ ।।
ਸੈਫ ਸਰੋਹੀ ਸਸਤ੍ਰ ਪਤਿ, ਜਿਤਯੋ ਰੂਮਿ ਅਰ ਸਾਮ ।। ਬਲੀ ਈਸ, ਦਸ ਸੀਸ ਕੇ,
ਜਾਹਿ ਕਹਾਵਤ ਬੰਧ ।। ਏਕ ਬਾਨ ਰਘੁਨਾਥ ਕੇ, ਕੀਓ ਕਬੰਧ ਕਬੰਧ ਮਹਾਂਬੀਰ ਗੱਜੇ ।।

ਸੁਨੇ ਸੇਘ ਲੱਜੇ ।। ਝੰਡਾ ਗਡ ਗਾਢੇ ।। ਮੰਡੇ ਰੋਸ ਬਾਢੇ ।। ਕ੍ਰਿਪਾਣੰ ਕਟਾਰੰ ।।
ਭਿਰੇ ਰੋਸ ਭਾਰੰ ।। ਮਹਾਂਬੀਰ ਬੰਕੰ ।। ਭਿਰੇ ਭੂਮਿ ਹੰਕੰ ।। ਮਚੇ ਸੂਰ ਸ਼ਸ਼ਤ੍ਰੰ ।।
ਉਠੀ ਝਾਰ ਅਸਤ੍ਰੰ ।। ਕ੍ਰਿਪਾਣੰ ਕਟਾਰੰ ।। ਪਰੀ ਲੋਹ ਮਾਰੰ ।। ਜਦੁਪਤਾਰਿ ਬਿਸਨਾਦਿ ਪਤਿ,
ਕ੍ਰਿਸ਼ਨਾਦਿਕ ਜਹ ਨਾਮ ।। ਸਦਾ ਹਮਾਰੀ ਜੈ ਕਰੋ, ਸਦਾ ਕਰੋ ਮਮ ਕਾਮ ।। ਰੈਣ ਅੰਧ ਪਤਿ,
ਮਹਾਂ ਨਿਸਿ, ਨਿਸਿ ਈਸਰ ਨਿਸਿ ਰਾਜ ।। ਚੰਦ੍ਰ ਬਾਨ ਚੰਦ੍ਰਹਿ ਧਰਿਓ,
ਚਿਤ੍ਰਨ ਕੇ ਬਧਿ ਕਾਜ ।। ਸਾਂਗ ਸਮਰ ਕਰ ਸੈਹੱਥੀ, ਸ਼ਸਤ੍ਰ ਸ਼ਸਨ ਕੇ ਭੇਸ ।।
ਸਬਲ ਸੁਭੱਟ ਹਥਿਯਾਰ, ਲੈ ਜੀਤੇ ਸਮਰ ਸੁਰੇਸ ।। ਜਮਧਜ ਜਮਦਾੜ੍ਹਾ ਜਬਰ,
ਜੋਧਾਂਤਕ ਜਿਹ ਨਾਇ ।। ਲੂਟ ਕੂਟ ਲੀਜਤ ਤਿਨੈ, ਜੇ ਬਿਨ ਬਾਂਧੇ ਜਾਇ ।।
ਭੂਤਾਂਤਿਕ ਸ੍ਰੀ ਭਗਉਤੀ, ਭਵਹਾ ਨਾਮ ਬਖਾਨ ।। ਸ੍ਰੀ ਭਵਾਨੀ ਭੈ ਹਰਣ,
ਸਭ ਕੀ ਕਰੋ ਕਲਯਾਨ ।। ਬਿਸਿਖ ਬਾਨ ਧਨੁ ਖਾਗ੍ਰ ਭਨ, ਸਰ ਕੈਬਰ ਜਿਹ ਨਾਮ ।।
ਤੀਰ ਤਖੰਗ ਤਤਾਰਚੋ, ਸਦਾ ਕਰੋ ਮਮ ਕਾਮ ।। ਸ੍ਰੀ ਸ਼ਸਤ੍ਰ ਅਰਿਆਰ ਅਸ,
ਖੰਡੋ ਖੜਗ ਕ੍ਰਿਪਾਣ ।। ਸਤ੍ਰ ਸੁਰੇਸ੍ਰ ਤੁਮ ਕੀਓ, ਭਗਤ ਆਪਨੋ ਜਾਨ ।। ਕਬਿਤ ।।
ਕੇਤੇ ਹੀ ਬ੍ਰਹਮੰਡ ਭਏ, ਕੇਤੇ ਬ੍ਰਹਮਾਂ ਬੀਤ ਗਏ, ਸ੍ਰੰਭੂਮਨ ਇੰਦ੍ਰ ਠਏ, ਸੂਰ ਚੰਦ ਗਏ ਹੈਂ ।।

ਗਿਰ ਹੈ ਸੁਮੇਰ ਕੇਤੇ, ਸੂਕੇ ਭਏ ਸਿੰਧੁ ਜੇਤੇ, ਹਿਰਣਕਸ਼ਪ ਗਵਣਾਦਿ ਕੇਤੇ, ਠਏ ਹੈਂ ।। ਸਾਤੋ ਹੀ ਸਮੁੰਦ ਜਾਕੇ, ਰਥਨ ਕੀ ਗੈਲ ਭਏ, ਆਪ ਹੀ ਬਨਾਏ ਜਗ, ਕੀਯੋ ਜਿਨੋਂ ਨਏ ਹੈਂ ।। ਕੌਨ ਬਿਵਸਥਾ ਸ੍ਰੀਰ ਇਸ ਖਿਨ ਭੰਗਰ ਕੀ, ਸਮਝ ਹਰਿ ਗੁਰਦਿਆਲ, ਕੂੜ ਮੋਹ ਹਏ ਹੈਂ ।। ਇਤਿ ।।

ਦੋਹਰਾ ।।

ਹਮ ਅਗਯਾਨ ਅਲਪ ਮਤਿ ਥੋਰੀ ਮੂਰਖ ਨੀਚ ਅਜਾਨ ।।<br>
ਮਿਲੇ ਅਸੰਤ ਮਸ਼ਟ ਕਰ ਰਹੀਏ ਸਾਚੋ ਦ੍ਰਿੜ ਕਰ ਮਾਨ ।।

ੴ ਸ੍ਰੀ ਭਗਉਤੀ ਜੀ ਸਹਾਇ ॥
ਅਥ ਅਸਫੋਟਕ ਕਬਿਤ ਲਿਖਯਤੇ ॥

ਸਵੈਯਾ ॥ ਛਬਿ ਊਤਮ ਆਕ੍ਰਿਤਿ ਛਾਜਤਿ ਹੈ, ਲਖ ਲਾਜਤਿ ਕੰਜ ਪ੍ਰਭਾ ਮੁਖ ਕੀ ॥
ਮ੍ਰਿਗ ਬਾਲ ਤੇ ਨੈਨ ਬਿਸਾਲ ਸੇ ਹੈ, ਸਭ ਜਾਨਿਤ ਰਾਸ ਮਨੋ ਸੁਖ ਕੀ ॥
ਜਿਹ ਹੇਰਿ ਸਭੈ ਜਲ ਜੰਮੁਨ ਮੈ, ਤਿਹ ਹੇਰਿਤ ਪਯਾਸ ਕਹਾਂ ਭੁਖ ਕੀ ॥
ਕਬਹੂੰ ਹਮ ਸੋ ਨਹੀ ਕਾਨ੍ਹ ਹਸੇ ਸਖੀ, ਕਾ ਕਹੋ ਅੰਤਰ ਕੇ ਦੁਖ ਕੀ ॥੧॥
ਸਵੈਯਾ ॥ ਬ੍ਰਿਜ ਨਾਰਿ ਨਿਹਾਰਿ ਕੈ ਨੰਦ ਕੁਮਾਰ, ਬਿਸਾਰ ਸੰਭਾਰਹ ਕੀ ਮਨ ਮੈ ॥
ਕਹੂੰ ਹਾਰ ਪਰੇ, ਕਹੂੰ ਬਾਰ ਗਿਰੇ, ਕਹੂੰ ਨੈਕ ਨ ਸੁੱਧ ਰਹੀ ਤਨ ਮੈ ॥
ਝਖਕੇਤ ਕੇ ਬਾਨਨ ਪੀੜਤ ਭੀ, ਮਨ ਜਾਇ ਰਹਿਯੋ ਮਨ ਮੋਹਨ ਮੈ ॥
ਮਨੋ ਦੀਪ ਕੇ ਭੇਦ ਸੁਨੇ ਸੁਰ ਨਾਦ ਮ੍ਰਿਗੀ ਗਨ ਜਾਇ ਬਿਧੀ ਬਨ ਮੈ ॥੧॥
ਸਵੈਯਾ ॥ ਮੱਲ ਭਿਰੇ, ਕਹੂੰ ਮੱਤ ਮਤੰਗ, ਉਤੰਗ ਕਹੂੰ ਮਿਲ ਉਸ਼ਟ ਲਰਾਵੈ ॥
ਮਹਿਖ ਕਹੂੰ, ਕਹੂੰ ਬਾਂਕੇ ਸੇ ਬੋਕ, ਕਹੂੰ ਮ੍ਰਿਗ ਲੈ, ਮ੍ਰਿਗ ਸੋ ਬਹਿਸਾਵੈ ॥
ਸਾਂਪਨ ਨਿਉਰਨ ਅਉਰ ਚਕੋਰਨ ਹੈ ਨ ਕਹੂੰ ਹੈ ਰਾਜ ਲਰਾਵੈ ॥

ਭੌਰ ਭਿਰੈ ਫੂਲ ਹਾਥਨ ਸੋਂ, ਕਹੂੰ ਦੇਖਨਹਾਰ ਸਭੈ ਸੁਖ ਪਾਵੈ ॥੩॥

**ਸਵੈਯਾ** ॥ ਨਾਚਤ ਹੈ ਨਚਵਾਰ ਕਹੂੰ, ਕਹੂੰ ਗਾਵਤ ਹੈ, ਕਹੂੰ ਬੀਨ ਬਜਾਵੈ ॥
ਖੇਲਤ ਹੈ ਕਹੂੰ, ਚੌਪਰ ਚਾਰੁ, ਬਦੈ ਕਛੁ ਹੋਡ, ਹੀਯੋ ਪਰਚਾਵੈ ॥
ਬਾਜਤ ਭੇਰ, ਮ੍ਰਿਦੰਗ ਕਹੂੰ, ਕਹੂੰ ਭਾਤ ਕਬਿੱਤਨ, ਬਾਰ ਨ ਪਾਵੈ ॥
ਪੰਡਤ ਪੁੰਜ ਪੁਰਾਨ ਪੜੈ ਕਹੂੰ, ਜੀਤ ਕੇ ਗੀਤ ਬਨਾਇ ਸੁਨਾਵੈ ॥੪॥

**ਸਵੈਯਾ** ॥ ਬ੍ਰਿਜਨਾਥ ਕੇ ਸਾਥ ਸਖੀ ਸਭ ਹੀ, ਉਮਗੀ ਗ੍ਰਿਹਿ ਤੇ ਚਿਤ ਚਉਪ ਚਢੈ ॥
ਨ ਹਟੈ ਅਤਿ ਹਾਠੀ ਹਠੀ ਮਨ ਮੈ, ਕੋਊ ਸਾਮੁਹਿ ਆਵੈ ਕ੍ਰਿਪਾਨ ਕਢੈ ॥
ਥਹਰਾਤ ਲਗੇ, ਪਟਮਾਰਤ ਕੇ, ਕਲ ਧੌਤ ਕੇ ਭੂਖਨ ਸਾਥ ਮਢੈ ॥
ਮਨੋ ਲੀਲਤ ਲਾਟ ਦਵਾਨਲ ਕਾਨ ਲਸੈ ਲਹਰੈ ਅਤਿ ਤੇਜ ਬਢੈ ॥੫॥

**ਸਵੈਯਾ** ॥ ਜਿਹ ਦੇਖ ਕੇ ਦੇਖਤ ਹੀ ਰਹੀਯੇ, ਕਿਯ ਨਯਾਰੋ, ਨ ਭਾਵਤ ਨੈਕੁ ਕਬੈ ॥
ਮੁਰਝਾਇ ਪਰੀ ਛਿਤ ਮੈ ਤ੍ਰਿਯ ਇਉ, ਸੁ ਲਰਿਯੋ ਮਨੋ ਚੇਟਕ ਬਾਂਨ ਅਬੈ ॥
ਤੋਊ ਦੌਰ ਚਲੀ, ਲਖ ਪੌਰਨ ਕੋ, ਨਿਜ ਠੌਰ ਤੇ, ਜੇ ਨਿਕਸੀ ਨ ਕਬੈ ॥
ਲਖਿ ਸਯਾਮ ਕੋ ਰੂਪ ਅਨੂਪਮ ਸੁੰਦਰ, ਰੀਝ ਰਹੀ ਰਿਝਵਾਰ ਸਭੈ ॥੬॥

ਸਵੈਯਾ ।। ਬ੍ਰਿਖ ਭਾਂਨ ਕੁਮਾਰ ਕੋ ਸਾਥ ਲੀਏ, ਜਮੁਨਾ ਤਟ ਕਾਨ ਬਿਰਾਜਤ ਹੈ ।।
ਸਭ ਹੂੰ ਤਨ ਚੰਦਨ ਚਿੱਤ੍ਰ ਕੀਏ, ਛਬਿ ਗੰਡ ਪ੍ਰਚੰਡਨ ਛਾਜਤ ਹੈ ।।
ਜਿਹ ਹੇਰਤ ਭੂਖ ਭਜੈ ਮਨ ਕੀ, ਲਖਿ ਜਾਹਿ ਤਨੋ ਅਘ ਭਾਜਤ ਹੈ ।।
ਹਰਿ ਰਾਧੇ ਕੋ ਰੂਪ ਨਿਹਾਰ ਮਨੈ, ਰਤਿ ਅਉ, ਰਤਿ ਨਾਥ ਹੂੰ ਭਾਜਤ ਹੈ ।।੭।।
ਸਵੈਯਾ ।। ਬ੍ਰਿਖ ਭਾਨ ਕੁਮਾਰ ਸ਼ਿਗਾਰ ਸਜੈ, ਅਤਿ ਹੀ ਕਰਿ ਕੈ ਸੁ ਹੁਲਾਸ ਹੀਯੋ ।।
ਕਹੂੰ ਕੋਕਿਲ ਕੀਰ ਕਰੀ ਅਹਿ ਕੇਹਰਿ, ਮਾਨ ਮਨੋਜ ਕੋ ਛੀਨ ਲੀਯੋ ।।
ਬ੍ਰਿਜ ਰਾਜ ਕੇ ਭੇਟਨ ਕਾਜ ਚਲੀ, ਸੁਭ ਰੋਰੀ ਕੋ ਭਾਲ ਮੈ ਟੀਕੋ ਦੀਯੋ ।।
ਮਨੋ ਚੰਦ ਕੇ ਮੰਡਲ ਮੈ ਕਵਿ ਸਯਾਮ, ਸੁਹਾਗ ਕੇ ਭਾਗ ਪ੍ਰਕਾਸ਼ ਕੀਯੋ ।।੮।।
ਸਵੈਯਾ ।। ਖੇਲਤ ਕੁੰਜ ਗਰੀਨ ਕੇ ਬੀਚ, ਲਖੈ ਹਰਿ ਜਾਇ ਜੂ, ਤੈ ਪਠਈ ਰੀ ।।
ਬਾਂਕੀ ਸੀ ਬਾਨ ਸੋ ਹੇਰਤ ਹੈ, ਹਰਿ ਏਕ ਹੀ ਹੇਰਨ, ਹੌਹੂੰ ਰਹੀ ਰੀ ।।
ਮੋਹੇ ਹੈ ਮੀਨ, ਮ੍ਰਿਗਾ ਗਿਨਤੀ ਕਹਿ, ਕਾਨ ਕੇ ਨੈਨ, ਕਿ ਬਾਨ ਮਖੀ ਰੀ ।।੯।।
ਸਵੈਯਾ ।। ਜਾਨਤ ਗ੍ਵਾਰ ਗਵਾਰ ਕਹਾਂ ਕਜਿ ਤੇ ਸਭ ਗ੍ਵਾਰਨ ਮੈ ਕਹ ਐਹੈਂ ।।
ਚਉਦਹ ਲੋਕ ਸ੍ਰਿਜੇ ਜਿਨਕੇ, ਤੁਮਕੋ ਹਰਿ ਤੌ ਨ ਕਹਾ ਸੁਖ ਪੈਹੈਂ ।।

ਚਿੰਤ ਉਠੀ ਚਿਤ ਯੌ ਕਰਿਏ, ਬ੍ਰਿਜ ਰਾਜ ਕੀ ਕੇਲ ਕੇ ਖੇਲ ਸਭੈ ਹੈਂ ॥
ਇਉ ਨਹੀ ਜਾਨਤ ਮੂੜ ਤ੍ਰਿਯਾ, ਘਹਰਾਤ ਘਟਾ ਸੁਨ ਕੈ ਦੁਖ ਪੈਹੈਂ ॥੧੦॥

ਦੂਤੀ ਬਾਚ ਨਾਇਕਾ ਪ੍ਰਤਿ ॥

ਸਵੈਯਾ ॥ ਤੇਰੀ ਤਰੀਫ ਸਦੀਵ ਕਰੈ ਮੁਖ, ਤੇਰੀ ਕਥਾ ਨਿਤ ਗਾਵਤ ਹੈ ॥
ਹਿਤ ਤੇਰੇ ਸਿੰਗਾਰ ਸਜੇ ਸਜਨੀ, ਹਿਤ ਤੇਰੇ ਹੀ ਬੇਨ ਬਜਾਵਤ ਹੈ ॥
ਹਿਤ ਤੇਰੇ ਹੀ ਚੰਦਨ ਅਉ ਘਨਸਾਰ, ਦੋਊ ਘਸਿ ਅੰਗ ਲਗਾਵਤ ਹੈ ॥
ਹਰਿ ਕੋ ਮਨ ਸ੍ਰੀ ਬ੍ਰਿਖ ਭਾਨ ਕੁਮਾਰ ਹਰਿਯੋ, ਕਹੂੰ ਜਾਨ ਨ ਪਾਵਤ ਹੈ ॥੧੧॥
ਸਵੈਯਾ ॥ ਹਉ ਤੁਹਿ ਲਯਾਵਨਿ ਕਾਜ ਪਠਾਈ ਰੀ, ਬੇਗ ਚਲੋ ਬ੍ਰਿਜ ਰਾਜ ਚਿਤਾਰੀ ॥
ਤੇਰੋ ਹੀ ਧਿਆਨ ਰਹੈ ਧਰਿ ਕੈ, ਜੁਵਤੀ ਸਭ ਅਉ, ਚਿਤਹੂੰ ਤੇ ਬਿਸਾਰੀ ॥
ਅਉ ਹਠ ਤੇ ਤਨ ਕੋ ਨ ਤਜੈ, ਰਜਨੀ ਬਿਤਈ ਸੁ ਭਈ ਉਜਿਆਰੀ ॥
ਮਾਨ ਮਨਾਵਨ ਹਾਰ ਤਜਿਯੋ, ਤਜੈ ਤੂੰ ਕਿਉ ਨ, ਮਾਨ ਦਈ ਕੀ ਸਵਾਰੀ ॥੧੨॥
ਸਵੈਯਾ ॥ ਗੋਪ ਕੋ ਬੇਖ ਕਥੇ ਧਰਿ ਹੈ, ਹਰਿ ਕੁੰਜ ਗਰੀ ਕਬਿ ਆਨ ਬਸੈ ਹੈ ॥
ਮੋਰ ਪਖੋ ਅਨ ਕੋ ਧਰਿ ਹੈ ਕਬ, ਗਵਾਰਨ ਕੇ ਗ੍ਰਿਹਿ ਗੋਰਸਿ ਖੈ ਹੈ ॥

ਬੇਨ ਬਜੈਹੈ ਕਬੈ ਬਨ ਮੇ ਕਬ, ਮੋਹਿ ਬੁਲਾਵਤ ਤੋਹਿ ਪਠੈ ਹੈ ॥
ਮਾਨ ਕਹਿਯੋ ਹਮਰੋ, ਹਰਿ ਪੈ ਚਲ ਰੀ; ਬੁਹਰੋ ਹਰਿ ਹਾਥ, ਨ ਐਹੈ ॥੧੩॥
ਸਵੈਯਾ ॥ ਕਹੋ ਜਸੁਧਾ ਕੇ ਸੁ ਐ ਹੈ ਕਬੈ ਹਰਿ, ਕੁੰਜ ਗਰੀਨ ਕਬੈ ਬਸਿ ਹੈ ॥
ਕਬਿ ਕਾਨ ਕਹਾਇ ਹੈ ਆਪਨ ਕੋ, ਤੇਰੋ ਰੂਪ ਕੀ ਰਾਸ ਕਬੈ ਰਸਿ ਹੈ ॥
ਬ੍ਰਿਜ ਨਾਰਿ ਗਵਾਰਿ ਤੂੰ ਰਾਰ ਕਰੇ, ਹਰਿ ਕੁੰਜ ਗਰੀਨ ਕਬੈ ਬਸਿ ਹੈ ॥
ਕਬਿ ਕਾਨ ਕਹਾਇ ਹੈ ਆਪਨ ਕੋ, ਤੇਰੋ ਰੂਪ ਕੀ ਰਾਸ ਕਬੈ ਰਸਿ ਹੈ ॥
ਬ੍ਰਿਜ ਨਾਰਿ ਗਵਾਰਿ ਤੂ ਰਾਰ ਕਰੇ, ਹਰਿ ਜਾਨਤ ਇਉ ਹਮਰੇ ਬਸਿ ਹੈ ॥
ਤਜਿ ਅਉਹਠਿ ਸਯਾਮ ਪੈ ਬੇਗ ਚਲੋ, ਨਹੀ ਤੋਹਿ ਸਭੈ ਚਤੁਰਾ ਹਸਿ ਹੈ ॥੧੪॥

## ਨਾਯਕਾ ਬਾਕ ਦੂਤੀ ਪ੍ਰਤਿ ॥

ਸਵੈਯਾ ॥ ਜਿਹ ਗੋਰਸ ਕਾਜ ਗਵਾਰ ਗਵਾਰਨਿ, ਆਪ ਗਾਰੀਨ ਮੈ ਜਾਇ ਗਹੀ ਹੈ ॥
ਸੈਂਕੜੇ ਸਯਾਮ ਸਖਾ ਲੀਏ ਸੰਗ, ਹਨੀ ਮਟਕੀ ਦੀਓ ਢਾਰ ਦਹੀ ਹੈ ॥
ਕਾਹੇ ਕਹੋ ਅਪਨੇ ਮੁਖ ਤੇ, ਕਹੁ ਕਾਨ ਕੀ ਕ੍ਰਿਤ, ਨ ਜਾਤ ਕਹੀ ਹੈ ॥
ਨੇਹ ਕਹਾ ਕਰਬੋ ਤਿਹ ਸੋ ਸਖੀ, ਗ੍ਵਾਰਨ ਕੀ ਜਿਨ ਨਾਰ ਸਹੀ ਹੈ ॥੧੫॥

ਸਵੈਯਾ ॥ ਬਾਕ ਸੀ ਬੀਨ, ਸੀਂਗਾਰ ਅਗਾਰ ਸੇ, ਤਾਨ ਮ੍ਰਿਦੰਗ ਕ੍ਰਿਪਾਨ ਕਟਾਰੇ ॥
ਜ੍ਵਾਲ ਸੀ ਜਉਨ, ਜੁਡਾਈ ਸੀ ਜੇਬ, ਸਖੀ ਘਨਸਾਰ, ਕਿ ਸਾਰ ਕਿਆਰੇ ॥
ਰੋਗ ਸੇ ਰਾਗ, ਬਿਰਾਗ ਸੇ ਬੋਲ, ਬਾਰਦ ਬੂੰਦ ਕਿ ਬਾਨ ਬਿਸਾਰੇ ॥
ਹੂਲ ਸੇ ਹਾਵ, ਹੁਲਾਸ ਸੋ ਹੇਰ, ਬਹਾਰਨ ਹੋਹਿ, ਭੁਜੰਗਮ ਕਾਰੇ ॥੧੬॥
ਸਵੈਯਾ ॥ ਕਾਟੇ ਸੇਂ ਕਾਜਰ, ਕ੍ਵਾਂਤ ਕ੍ਰਿਪਾਨ ਸੀ, ਸੂਖ ਬਿਯਾਧਿ, ਬਿਯਾਰ ਬਹੀਰੀ ॥
ਕਾਲਿ ਸੀ ਕੋਕਿਲ, ਕੂਕ ਕਰਾਲ, ਮ੍ਰਿਨਾਲ ਕਿ ਬਯਾਲ, ਘਰੀ ਕਿ ਛੁਰੀ ਰੀ ॥
ਭਾਰ ਸੋਂ ਭਉਨ, ਭਯਾਨਕ ਭੂਖਨ, ਜਉਨ ਕੀ ਜ੍ਵਾਲ, ਸੋਂ ਜਾਤ ਜਰੀਰੀ ॥
ਬਾਨ ਸੀ ਬੀਨ, ਬਿਨਾ ਬ੍ਰਿਜਰਾਜ, ਬਸੰਤ ਕੋ ਅੰਤ, ਕਿ ਅੰਤ ਸਖੀ ਰੀ ॥੧੭॥
ਸਵੈਯਾ ॥ ਬਾਦਰ ਬੀਰ ਸਨਾਹਿ ਸਜੇ, ਘਹਰਾਤ ਘਟਾ, ਸੁਨਿਹੈ ਹਿਹ ਨਾਰੀ ॥
ਦਾਦਿਰ ਚਾਤ੍ਰਿਕ ਮੋਰਨ ਸ਼ੋਰ, ਕ੍ਰਿਪਾਨਿ ਕਿ ਬਿੱਦੁਲਤਾ ਚਮਕਾਰੀ ॥
ਬਾਨ ਸੀ ਬੂੰਦ, ਬਲਾਇ ਸੀ ਬਯਾਰ, ਬੰਦੂਕ ਸੀ ੳਰਨ ਕੀ ਬਰਖਾਰੀ ॥
ਸ੍ਰੋਨਤ ਬਾਰ ਝਖੀ ਜੈਸੇ ਦਾਰਦ, ਖੇਤ ਰਹੋ ਬ੍ਰਿਜਰਾਜ ਬਿਨਾ ਰੀ ॥੧੮॥
ਸਵੈਯਾ ॥ ਬਾਨ ਸੀ ਬਯਾਰ, ਬ੍ਰਿਲਾਪ ਸੋਂ ਬੋਲਬ, ਬਾਂਕ ਸੀ ਬੀਨ, ਬਜੰਤ੍ਰ ਬ੍ਰਿਥਾਰੇ ॥

ਜੰਗ ਸੇ ਜੰਗ, ਮੁਚੰਜ ਦੁਖੰਗ, ਅਨੰਗ ਕਿ ਅੰਕ ਸੇ, ਅੰਕ ਕਿਆਰੇ ॥
ਚਾਂਦਨੀ ਚੰਦ, ਚਿਤਾ ਚਹੂੰ ਓਰ ਤੇ, ਕੋਕਲ ਕੂਕ, ਕਿ ਹੂਕ ਸੀ ਮਾਰੇ ॥
ਭਾਰ ਸੋ ਭਉਨ, ਭਯਾਨਕ ਭੂਖਨ, ਫੂਲਤ ਫੂਲ, ਫਨੀ ਫਨਵਾਰੇ ॥੧੯॥
**ਸਵੈਯਾ** ॥ ਰਾਈ ਰਮੂ, ਜਰ ਜਾਈ ਰੀ ਮਾਈ, ਰਨਾਈ ਨੈਕ ਰਿਝੈ ਬੋ ॥
ਦਾਂਨਿ ਕਿ ਕਾਂਨ ਕੇ ਸਾਥ ਪਯਾਂਨ, ਸਯਾਂਨ ਸੋ ਰੂਪ ਕੀ ਰਾਸ ਰਸੈ ਬੋ ॥
ਮਉਜ ਸੀ ਮਾਰ ਹਜਾਰ ਸੀ ਹਾਰ, ਮਨੋ ਸ਼ੁਭ ਗੀਤ ਸ਼ਿੰਗਾਰ ਸੁਹੈ ਬੋ ॥
ਹੇਮ ਪਹਾਰ ਸੋਂ, ਹੇਰ ਬਯਾਰ, ਕਹੋ ਰੀ ਸੋ ਹਾਸ ਹੁਲਾਸ ਚਿਤੈ ਬੋ ॥੨੦॥
**ਸਵੈਯਾ** ॥ ਖੰਜਨ ਸੇ ਮਨ ਰੰਜਨ ਹੈ, ਦੁਖ ਭੰਜਨ ਸਯਾਮ ਸੋ ਅੰਜਨਿਆਰੇ ॥
ਬਾਨਨ ਸੇ ਮ੍ਰਿਗ, ਬਾਰਨ ਸੇ ਤ੍ਰਿਦਸੇਸ ਤੇ ਐਸੇ ਨ ਜਾਂਹਿ ਸਵਾਰੇ ॥
ਖੰਜਨ ਸੇ ਸਮ ਕੰਜਨ ਕੀ, ਬ੍ਰਿਤ ਮੋਚਨ ਭਾਂਮਨ ਕੇ ਕਜਰਾਰੇ ॥
ਨੇਹ ਰੰਗੇ ਕਿ ਰੰਗੇ ਰੰਗ ਕਾਹੂ ਕੇ, ਕਾਂਨ ਕੇ ਨੈਨ ਸਖੀ ਮਤਵਾਰੇ ॥੨੧॥
**ਸਵੈਯਾ** ॥ ਸੀਸੇ ਸਹਾਬ ਕਿ, ਫੂਲ ਗੁਲਾਬ ਕਿ, ਮੱਤਿ ਕਿਧੋ, ਮਦਰਾ ਕਿ ਸੇ ਪਯਾਰੇ ॥
ਬਾਂਨਨ ਸੇ ਮਤਵਾਰਨ ਸੇ, ਤਰਵਾਰਨ ਸੇ, ਕਿ ਬਿਖੀ ਬਿਖ ਵਾਰੇ ॥

ਨਾਰਿਨ ਕੇ ਕਜਰਾਰਨ ਕੇ, ਦੁਖ ਟਾਰਨ ਸਯਾਮ ਸੋਂ ਨੀਂਦ ਨਿੰਦਾਰੇ ।।
ਹੇਰੇ ਤੇ ਲਾਜ, ਸਨੈ ਛਟ ਜਾਤ ਹੈ, ਕਾਂਨ ਕੇ ਨੈਨ ਕਿ ਬਾਂਨ ਬਿਸਾਰੇ ।।੨੨।।
ਸਵੈਯਾ ।। ਵਾਰੀ ਹਉਂ ਨੰਦ ਕੁਮਾਰ ਕੇ ਰੂਪ ਪੈ, ਜਾਂ ਪਰ ਕੋਟ ਮਨੋਜ ਸਵਾਰੇ ।।
ਨਾਰਦ ਕੇ ਸੁਕ ਸਾਰਦ ਸੇ, ਜਿਨ ਕੇ ਜਸ ਕੋ ਕਹਿ ਕੇ ਫੁਨਿ ਹਾਰੇ ।।
ਸੇਖ ਸਹੰਸ੍ਰ ਧਰੇ ਮੁਖ ਯਾਂਹੀ ਤੇ, ਬੀਤ ਗਏ ਜੁਗ ਪਾਰ ਨ ਪਾਰੇ ।।
ਸੁਨ ਰੀ ਸਖਿ ਕਾਂਨ ਬਸੇ ਸਭ ਠਾਂ, ਕਜਰਾ ਬਿਨ ਨੈਨ ਭਏ ਕਜਰਾਰੇ ।।੨੩।।
ਸਵੈਯਾ ।। ਕਬਹੂੰ ਹਮਰੀ ਸੁਧ ਹੂੰ ਲਹਿ ਹੈਂ ਹਰਿ, ਕਾਹੂੰ ਕੇ ਹਾਥ ਸੰਦੇਸ ਪਠੈਹੈਂ ।।
ਗੋਕਲ ਯਾਦਿ ਕਬੈ ਕਰਿ ਹੈਂ, ਕਬ ਕਾਤਿਕ ਕੀ ਰੁਤਿ ਰਾਸ ਮਚੈ ਹੈਂ ।।
ਮੋਹਨ ਫਾਘ ਕਬੈ ਮੰਡ ਹੈ, ਹਮਰੋ ਕਬ ਸ਼ੋਕ ਬਿਦਾ ਕਰਿ ਦੈਹੈਂ ।।
ਚਿੱਤ ਕੀ ਬਾਤ ਕਬੈ ਸਜਨੀ, ਕਹੁ ਰੀ, ਕਹੁ ਰੀ, ਬ੍ਰਿਜਰਾਜ ਕਬੈ ਹੈਂ ।।੨੪।।

## ਅਥ ਸ੍ਰੀ ਕ੍ਰਿਸ਼ਨ ਜੀ ਕੀ ਉਸਤਤ ।। ਕਬਿੱਤ ।।

ਦੇਵਕੀ ਤਨੱਯਾ ਕਹੋ, ਮੁਸਲੀ ਕੇ ਭੱਯਾ ਕਹੋ, ਰਾਧਾ ਕੇ ਰਮੱਯਾ ਕਹੋ, ਮੁਰ ਕੇ ਮਰੱਯਾ ਹੈਂ ।।
ਸੰਤਨ ਸਹੱਯਾ ਕਹੋ, ਦੈਂਤਨ ਦਲੱਯਾ ਕਹੋ, ਬਾਰਨ ਬਚੱਯਾ ਕਹੋ, ਸੰਕਟ ਕਟੱਯਾ ਹੈਂ ।।

ਕਾਰਨ ਕਰੱਯਾ ਕਹੋ, ਰਮਾਂ ਕੇ ਰਿਝੱਯਾ ਕਹੋ, ਸਾਗਰ ਮਥੱਯਾ ਕਹੋ, ਬਿੱਸ੍ਵ ਕੇ ਬਨੱਯਾ ਹੈਂ ।।
ਬੇਦਨ ਬਨੱਯਾ ਕਹੋ, ਦ੍ਵਾਰਕਾ ਬਸੱਯਾ ਕਹੋ, ਕੌਸਤਭ ਤਰੱਯਾ ਪਾਂਤ ਜੰਨ ਕੇ ਬਜੱਯਾ ਹੈਂ ।।੨੫।।

ਕਬਿੱਤ ।। ਧੇਨ ਕੇ ਚਰੱਯਾ ਕਹੋ, ਬੇਂਨ ਕੇ ਬਜੱਯਾ ਕਹੋ, ਗੋਕਲ ਬਸੱਯਾ ਕਹੋ, ਬ੍ਰਿਜ ਕੇ ਰਹੱਯਾ ਹੈਂ ।।
ਮਾਖਨ ਭਖੱਯਾ ਕਹੋ, ਗੋਰਸੁ ਲੁਟੱਯਾ ਕਹੋ, ਚੀਰਨ ਚੁਰੱਯਾ ਕਹੋ, ਗੁਆਰਨ ਹਰੱਯਾ ਹੈਂ ।।
ਆਨੰਦ ਦਿਵੱਯਾ ਕਹੋ, ਸਾਰਿੰਗ ਧਰੱਯਾ ਕਹੋ, ਪੂਤਨਾ ਮਰੱਯਾ ਕਹੋ, ਤਾਲ ਕੇ ਕਤੱਯਾ ਹੈਂ ।।
ਨਾਗ ਕੇ ਨਥੱਯਾ ਕਹੋ, ਬਯਾਧ ਕੇ ਬਧੱਯਾ ਕਹੋ, ਭੀਖਮ ਤਨੱਯਾ ਕੇ, ਕਨੱਯਾ ਜੂ ਹਰੱਯਾ ਹੈਂ।।੨੬।।

ਕਬਿੱਤ ।। ਕੰਸ ਕੇ ਬਧੱਯਾ ਕਹੋ, ਕੇਸੀ ਕੇ ਮਰੱਯਾ ਕਹੋ, ਕਾਰੀ ਕੇ ਹਨੱਯਾ ਕਹੋ, ਕੁੰਜਨ ਭ੍ਰਮੱਯਾ ਹੈਂ ।।
ਸਾਹਨ ਕੇ ਸਾਹ ਕਹੋ, ਸੰਤਨ ਸਨਾਹ ਕਹੋ, ਕਰੀ ਕਰੀ ਬਾਹ ਕਹੋ, ਰਾਮ ਜੂ ਕੇ ਭੱਯਾ ਹੈਂ ।।
ਚੌਦਾਂ ਲੋਕ ਨਾਹ ਕਹੋ, ਸਾਚੋ ਪਾਤਿਸਾਹਿ ਕਹੋ, ਦੁੱਜਨ ਕੇ ਦਾਹ ਕਹੋ, ਦੈਂਤਨ ਦਲੱਯਾ ਹੈਂ ।।
ਅਰਿਨ ਕੋ ਆਰ ਕਹੋ, ਸੰਤਨ ਸਹਾਰ ਕਹੋ, ਦੀਨ ਹੂੰ ਕੀ ਧਾਰ, ਕਾਂਨ ਕੇਸਵ ਕਨੱਯਾ ਹੈਂ ।।੨੭।।

ਕਬਿੱਤ ।। ਬੰਸੀ ਕੇ ਬਜੱਯਾ ਕਹੋ, ਬ੍ਰਿਜ ਕੇ ਰਹੱਯਾ ਕਹੋ, ਬਯਾਧਿ ਕੇ ਬਧੱਯਾ ਕਹੋ, ਬਿਸ੍ਵ ਕੇ ਬਨੱਯਾ ਹੈਂ ।। ਬੇਦਨੋ ਚਰੱਯਾ ਕਹੋ, ਬਾਰਨ ਬਚੱਯਾ ਕਹੋ, ਬੁੱਧਿ ਕੇ ਬਢੱਯਾ, ਬਲਰਾਂਮ ਜੂ ਕੇ ਭੱਯਾ ਹੈਂ ।। ਬੀਰ ਬਿਚਰੱਯਾ ਕਹੋ, ਬੈਰਨ ਹਨੱਯਾ ਕਹੋ,

ਬਿਖ ਕੇ ਬਟੱਯਾ, ਬ੍ਰਿਜ ਬਨਤਾ ਲਭੱਯਾ ਹੈਂ ।। ਬਨ ਕੇ ਭ੍ਰਮੱਯਾ ਕਹੋ, ਬਛਰਾ ਚਰੱਯਾ ਕਹੋ,
ਜਾਕੀ ਸਭ ਲੇਤ ਕਵਿ, ਕੋਵਿਦ ਬਲੱਯਾ ਹੈਂ ।।੨੮।।

## ਅਥ ਬਿਯੋਗਨੀ ।।

ਸਵੈਯਾ ।। ਬੈਰੀ ਸੀ ਬਯਾਰ, ਬਿਯੋਗ ਸੋਂ ਬੀਚਨ, ਬਾਂਕ ਸੋਂ ਬੋਲ, ਬਜੰਤ੍ਰ ਬਿਥਾਰੇ ।।
ਬਾਦਰ ਬੂੰਦ ਬਿਸਾਰੇ ਸੇ ਬਾਨ, ਸੁ ਬਾਰਨ ਮੱਤ ਬੁਰੇ ਬਿਕਰਾਰੇ ।।
ਬਾਗ ਬਨਿਯੋ ਬਨ ਸੌ ਬਿਸ ਬੈਠਕ, ਜਾਂ ਦਿਨ ਤੇ ਬ੍ਰਿਜ ਨਾਥ ਬਿਸਾਰੇ ।।
ਬਯਾਧਿ ਸੀ ਬੀਨ ਬਿਨਾਂ ਬ੍ਰਿਜਬਾਲਮ, ਬੀਰੀ ਨ ਹੋਹਿ, ਬਿਖਿ ਬਿਖਯਾਰੇ ।।੨੯।।

## ਕਬਿੱਤ ।।

ਚਿਤਾ ਜੈਸੋ ਚੰਦਨ, ਚਰਾਗ ਲਾਗੇ ਚਿੰਤਾ ਸਮ, ਚੇਟਕ ਸੋ ਚਿੱਤ੍ਰ ਚਾਯੁ ਚਾਬੁਕ ਕੁਸੈਲਸੀ ।।
ਚਿਤਾ ਜੈਸੋ ਚੀਰ, ਚਪਲਾ ਸੀ ਚਿਤਵਨ ਲਾਗੈ, ਚੀਰਬੇ ਸੀ ਚੌਪਖਾ, ਸੁਹਾਤ ਨ ਰੁਖੈਲ ਸੀ ।।
ਚੰਗਲ ਸੀ ਚੌਂਪ, ਸਰ ਚਾਂਪ ਜੈਸੋ ਚਾਮੀ ਕਰਿ, ਚੋਟ ਸੀ ਚਿਨੌਤੀ ਲਾਗੈ, ਸੀਰੀ ਲਾਗੈ ਸੈਲ ਸੀ ।।
ਚਟਕ ਚਪੇਟ ਸੀ, ਲਗਤ ਚਿੰਤਾ ਨਾਥ ਬਿਨ, ਚਾਬਕ ਸੌ ਚੇਰ ਲਾਗੈ ਚਾਂਦਨੀ ਚੁਰੈਲ ਸੀ ।।੩੦।।

ਸਵੈਯਾ ।। ਹਉ ਇਤ ਘੂੰਮਤ ਪ੍ਰੇਮ ਛਕੀ, ਅਤਿ ਘੋਰਤ ਹੈ ਉਹਿ ਘਾ ਘਟਕਾਰੋ ।।

ਕਉਨ ਹੀ ਘਾਤ, ਮਿਲੋ ਘਨ ਸਯਾਮ ਕੋ, ਘੋਰ ਕਰੈ ਹਮ ਪੈ ਘਰ ਵਾਰੋ ॥
ਮੋ ਘਟ ਤੇ ਘਿਰਿ ਜਾਤ ਸਖੀ, ਮਨੋ ਬੀਤਤ ਏਕ ਘਰੀ ਜੁਗ ਸਾਰੋ ॥
ਘਾਇਲ ਕੈ ਘਨ ਸਯਾਮ ਗਏ, ਐ ਹੈ ਕਬੈ ਸਖੀ ਮੋਹਨ ਪਯਾਰੋ ॥੩੧॥ ਸਵੈਯਾ ॥
ਬੈਠੀ ਇਤੈ ਹੌਂ ਸ਼ਿੰਗਾਰ ਸਜੈ, ਭਈ ਸੈਨ ਸਮੈ, ਘਨਸਯਾਮ ਨ ਆਏ ॥
ਖੋਜਤ ਬਾਟ ਨ ਪਾਈ ਕਿਧੋ, ਘਨ ਘੋਖ ਸੁਨਿਯੋ ਘਰ ਤੇ ਨਸਿ ਧਾਏ ॥
ਘੋਰ ਕਿਧੋ ਬ੍ਰਿਜ ਲੋਗਨ ਕੋ, ਸੁਨਿਕੈ ਮਨ ਮੈ ਸੁ ਘਨੇ ਡਰਪਾਏ ॥
ਸਯਾਮ ਨ ਆਏ, ਸਖੀ ਕਹੂੰ ਕਾਹੇ ਤੇ, ਕਾਹੂੰ ਸੁ ਬੈਰਨਿ ਹੂੰ ਬਿਰਮਾਏ ॥੩੨॥ ਕਬਿਤ ॥
ਬੈਠੀ ਹੁਤੀ ਸੱਜ ਹੌਂ ਸ਼ਿੰਗਾਰ ਸਭ, ਸਖਿਨ ਮੋ ਏਹੀ ਬੀਚ ਕਾਨ ਜੂ ਦਿਖਾਈ ਮੁਹਿ ਦੈ ਗਯੋ ॥
ਤਬਹੀ ਤੇ ਸਭਨ ਕੀ ਸੁੱਧਿ ਮੈ ਬਿਸਾਰ ਦਈ, ਚੇਟਕ ਚਲਾਇ ਮਾਨੋ ਚੇਰੀ ਮੋਹਿ ਕੈ ਗਯੋ ॥
ਕਹਾਂ ਕਰੋ, ਕਾ ਪੈ ਜਾਊਂ, ਜਰੋ ਕਿਧੋ, ਬਿਖ ਖਾਊਂ, ਜਾਨਤ ਹੋਂ ਬੀਸ ਬਿੱਸ੍ਵੇ,
ਬਿਛੂ ਸੋ ਡਸੈ ਗਯੋ ॥ ਚਖਨ ਚਿਤੌਨ ਸੋ ਚੁਰਾਇ ਚਿਤ ਮੇਰੋ ਲੀਨੋ, ਲਟਪਟੀ ਪਾਗ
ਸੋਂ ਲਪੇਟ ਮਨੁ ਲੈ ਗਯੋ ॥੩੩॥ ਸਵੈਯਾ ॥ ਬਯਾਕੁਲ ਹੈ, ਬ੍ਰਿਖ ਭਾਂਨ ਸੁਤਾ,
ਬ੍ਰਿਜ ਬਾਲਮ ਕੋ ਬਿਲ ਲਾਵਤ ਹੈ ॥ ਜਬ ਬਾਂਕੇ ਬਿਹਾਰੀ ਹ੍ਵੈ ਜਾਇ ਤਬੈ,

ਕਹਿ ਕੈ ਬ੍ਰਿਜ ਨਾਰਿ ਬੁਨਾਵਤ ਹੈ ॥ ਇਹ ਭਾਤ ਬਿਯੋਗ ਬਡੇ ਬਸਿ ਹ੍ਵੈ ਮਨ ਤੇ ਨ ਕਬੇ ਬਿਸਰਾਵਤ ਹੈ ॥ ਬ੍ਰਿਜ ਬੀਥਨ ਤੇ ਬਨ ਤੇ ਬ੍ਰਿਜ ਬੀਥਨ ਦਯੋਸ ਨਿਸਾ ਬਿਰਮਾਵਤ ਹੈ ॥੩੪॥ ਸਵੈਯਾ ॥ ਬਹੁ ਬਯਾਕੁਲ ਹ੍ਵੈ ਬਨ ਬੀਥਨ ਮੈ, ਕਬਹੂੰ ਨਹੀ ਬੇਨ ਬਜਾਵਤ ਹੈ ॥ ਬਿਹਕਯੋ ਸੁ ਫਿਰੈ, ਬਿਨ ਚੈਨ ਬਲਾਇ ਲਯੋ ਬੋਲਤ ਹੂੰ ਬਿਲਲਾਵਤ ਹੈ ॥ ਨਹੀ ਬੇਗ ਸੋ ਕਾਹੂੰ ਕੀ ਬਾਤ ਸੁਨੈ, ਬਧਵਾ ਬਰ ਬਿਸਰਾਵਤ ਹੈ ॥ ਬ੍ਰਿਜ ਨਾਰਿ ਚਲੋ ਬਨਿ ਕੈ ਬ੍ਰਿਜ ਤੇ, ਬਨ ਮੈ ਬ੍ਰਿਜ ਨਾਥ ਬੁਲਾਵਤ ਹੈ ॥੩੫॥

## ਅਥ ਨੇਤ੍ਰ ਸੋਭਾ ਸ੍ਰੀ ਕ੍ਰਿਸ਼ਨ ਜੀ ਕੇ ਕਬਿਤ ॥

ਸਵੈਯਾ ॥ ਸੋਹਤ ਸੁੱਧ ਸੁਧਾਰੇ ਸੇ ਸੁੰਦਰ, ਜੋਬਨ ਜੋਤ ਸੋ ਭਾਇ ਭਰੇ ਹੈਂ ॥ ਸਾਰਸ ਸੋਮ ਸੁਰਾ ਅਰੁ ਸ੍ਰੀ ਸਸਿ, ਕੰਜ ਕੁਰੰਗਨ ਕ੍ਰਾਂਤ ਹਰੇ ਹੈ ॥ ਖੰਜਨ ਔ ਮਕਰੰਧ੍ਵਜ, ਮੀਨ ਨਿਹਾਰ ਸਭੈ, ਮੁਨ ਲਾਜ ਮਰੇ ਹੈ ॥ ਲੋਚਨ ਸ੍ਰੀ ਨੰਦ ਨੰਦਨ ਕੇ, ਬਿਧਿ ਮਾਨਹੁ ਬਾਨ ਬਨਾਇ ਧਰੇ ਹੈ ॥੩੬॥ ਸਵੈਯਾ ॥ ਰੀਝ ਭਰੇ ਰਸ, ਰੀਤ ਭਰੇ ਅਤਿ, ਰੂਪ ਭਰੇ ਸੁਖ, ਪੱਯਤ ਹੇਰੇ ॥ ਚਾਰ ਚਕੋਰ ਸਰੋਰਹੁ ਸਾਰਸ, ਮੀਨ ਕਰੈ ਮ੍ਰਿਗ ਖੰਜਨ ਚੇਰੇ ॥ ਭਾਗ ਭਰੇ ਅਨੁਰਾਗ ਭਰੇ, ਸੁ ਸੁਹਾਗ ਭਰੇ,

ਮਨ ਮੋਹਤ ਮੇਰੇ ।। ਮਾਨ ਭਰੇ, ਸੁਖ ਖਾਂਨ ਜਹਾਨ ਕੇ ਲੋਚਨ ਸੀ ਨੰਦ ਨੰਦਨ ਤੇਰੇ ।।੩੭।। ਦੋਹਰਾ ।। ਅਤਿ ਅਨੂਪ ਆਨਦ ਭਰੇ, ਸੁੰਦਰ ਸੁਖ ਕੇ ਦੈਨ ।। ਮੋਹਤ ਮਨ ਮੇਰੋ ਸਦਾ, ਮੀਤ ਤਿਹਾਰੇ ਨੈਨ ।।੩੮।। ਕਬਿੱਤ ।। ਰੂਪ ਭਰੇ, ਰਾਗ ਭਰੇ, ਸੁੰਦਰ ਸੁਹਾਗ ਭਰੇ, ਮ੍ਰਿਗ ਔ ਮਮੋਲਨ ਕੀ, ਮਾਨੋ ਯਹਿ ਖਾਨ ਹੈ ।। ਮੀਨ ਹੀਨ ਕੀਨੇ ਛੀਨ, ਲੀਨੇ ਹੈ ਬਿਧੂਪ ਰੂਪ, ਚੰਚਲ ਚਪਲ ਚਾਰੁ, ਚੰਦ੍ਰਮਾ ਸਮਾਨ ਹੈ ।। ਲੋਕੋ ਕੇ ਉਜਾਗਰ ਹੈਂ, ਸੁਖਹੂੰ ਕੇ ਸਾਗਰ ਹੈਂ, ਗੁਨਨ ਕੇ ਨਾਗਰ ਹੈਂ, ਸੋਭਾ ਕੇ ਨਿਧਾਨ ਹੈਂ ।। ਸਾਹਿਬੀ ਕੀ ਸੀਰੀ ਭਰੇ, ਚੇਟਕ ਕੀ ਚੀਰੀ ਪੜ੍ਹੇ, ਆਲੀ ਤੇਰੇ ਨੈਨ ਸੀ ਸੀ, ਇੰਦ੍ਰ ਕੇ ਸੇ ਬਾਨ ਹੈਂ ।।੩੯।।ਕਬਿਤ ।। ਅਖੀਆਂ ਦੁਹਾਂ ਦੇ ਵਿੱਚ, ਸੁਰਮੇ ਕੂੰ ਪਾਇ ਪਜਾਰੀ, ਛਾਤੀਆਂ ਦੁਹਾਂ ਦੇ ਵਿੱਚ, ਚੰਦਨ ਲਗਾਵਣਾ ।। ਬਿੰਦੀ ਬਿੰਦੀ ਬੇਸਰ ਬਣਾਇ ਬਾਜੂ ਬੰਦਾਂ ਤਾਈਂ, ਸੀਸ ਉਤੇ ਭੋਰਾ, ਸੀਸ ਫੂਲ ਭੀ ਛਕਾਵਣਾ ।। ਭੰਗ ਕੂ ਚੜ੍ਹਾਇ ਕੈ, ਅਫੀਮ ਘਣੀ ਖਾਇ ਕੈ, ਖੁਸ਼ਾਲ ਹ੍ਵੈ ਕੈ ਖੇਲ, ਸਾਰੀ ਰਾਤ ਕਾ ਮਚਾਵਣਾ ।। ਛਪਿ ਨਹੀਂ ਜਾਵਣਾ, ਰਿਝਾਵਣਾਂ ਯਾਰਾਂ ਨੂੰ ਵਤਿ, ਯਾਰੜੀ ਜਰੂਰ ਸਾਥੇ ਆਵਣਾ ।।੪੦।। ਦੋਹਰਾ ।। ਪ੍ਰੀਤ ਅਧਿਕ ਪ੍ਰਦੇਸ ਪਤਿ, ਬਯਾਪਤ ਅਧਿਕ ਅਨੰਗ ।।

ਤਨ ਈਹਾ, ਮੋ ਮਨ ਚਲਯੋ, ਪੀਯਾ ਤਿਹਾਰੇ ਸੰਗ ॥੪੧॥ ਕਬਿਤ ॥
ਸ੍ਵੇਤਤਾ ਬਿਭੂਤ ਅਰੁ, ਮੇਖਲੀ ਨਮੇਖ ਸੰਦੀ, ਅੰਜਨ ਦੀ ਸੇਲੀ ਦਾ ਸੁਭਾਉ ਸੁਭ ਭਾਖਣਾ ॥
ਭਗਵਾ ਸੁ ਭੇਸ ਸਾਡੇ ਨੈਣਾਂ ਦੀ ਲਲਾਈ ਸਈਯੋ, ਯਾਰੜੇ ਦਾ ਧਿਆਨ,
ਏਹੋ ਕੰਦ ਮੂਲ ਚਾਖਣਾ ॥ ਰੋਦਨ ਦਾ ਮੱਜਨ, ਪੁਤ੍ਰੀ ਪਤ੍ਰ ਗੀਤ ਗੀਤਾਂ ਦੇਖਣੇ ਦੀ
ਭਿੱਛ ਦੁੱਖੁ ਧੂਆ ਆਗੈ ਰਾਖਣਾ ॥ ਊਧੋ ਏਨਾਂ ਗੋਪੀਆਂ ਦੇ, ਅੱਖੀਆਂ ਦਾ ਜੋਗ ਸਾਰਾ,
ਨੰਦ ਕੇ ਕੁਮਾਰ ਨੂੰ, ਜਰੂਰ ਜਾਇ ਆਖਣਾ ॥੪੨॥ ਅਥ ਬੀਰ ਰਸ ਦੇ ਕਬਿਤ ॥
ਹਲ ਕਾ ਹਜਾਰ ਹਾਲੇ, ਹਯ ਨਹ ਬੋਲੈ ਹਾਲੀ, ਹਾਂਕ ਗਿਰ ਹਾਲਯੋ, ਹਕ ਮਾਰੈ ਗਿਰ
ਹਾਲਿਯੋ ॥ ਹਲਾ ਹਲਧਰ ਹਾਲਯੋ, ਹਾਲਯੋ ਭੂਅ ਲੋਕ ਸਭ, ਹਰੀ ਹੂੰ ਸਮੇਤ ਹਰਿ
ਜੂ ਹੂ ਆਪ ਚਾਲਿਯੋ ॥ ਮਹਾਂ ਕਾਲ ਚਾਲ ਮੈ ਹਿਰਾਸ ਭੈ ਨ ਸੰਗੋ ਆਨ,
ਐਸੇ ਤੈ ਹਿਰੋਲਨ ਕੋ, ਹਾਂਕ ਹਾਂਕ ਦਾਲਿਯੋ ॥ ਹਿੰਗੁਲਾ ਹਿਮਾਲੈ ਹਾਲਯੋ,
ਹਬਸ ਹਰੇਵ ਹਾਲਯੋ, ਹੇਮ ਗਿਰ ਹਾਲਯੋ ਹਠੀ ਤੈ ਨ ਹਠ ਹਾਲਯੋ ॥੪੩॥
ਸਵੈਯਾ ॥ ਸੰਗੋ ਸੰਭਾਰ ਕੈ ਸਾਂਗ ਭਲੀ, ਕਰਿ ਐ ਕਟਿ ਪੈ ਚਟ ਬਾਂਧਿ ਕ੍ਰਿਪਾਨੀ ॥
ਮਾਰ ਹੀ ਮਾਰ ਪੁਕਾਰ ਪਰਯੋ, ਅਰਿ ਸੈਨ ਕੇ ਸਾਮੁਹਿ, ਸ਼ੰਕ ਨ ਮਾਨੀ ॥

ਮਾਰ ਦਏ ਸਿਰਦਾਰ ਸਭੈ, ਨ ਡੁਲਿਯੋ ਰਣ ਤੇ, ਬਸੁਧਾ ਹੂੰ ਡੁਲਾਨੀ ।।੪੪।।
ਮਯ ਕੇ ਪੀਏ ਮਦ ਮੱਤ ਮਹਾਮਤ, ਪੀਲਨ ਪੇਲ ਚਹੂੰ ਦਿਸ ਢੂਕੇ ।।
ਮਾਰਿ ਹੀ ਮਾਰ ਹਜਾਰ ਸੁਵਾਰ, ਉਘਾਰ ਹਥਿਆਰ ਸਭੈ ਮਿਲ ਕੂਕੇ ।।
ਛੋਰ ਬਿਚਾਰ ਕਰਿਯੋ ਸੁਭ ਵਾਰ, ਇਹੀ ਬਟਪਾਰ, ਤਬੈ ਘਰ ਫੂਕੈ ।।
ਮਾਰੇ ਪਰੇ ਅਰਿ, ਭਾਰੇ ਮਹੀ ਪਰਿ, ਹਾਥ ਲਗੈ ਅਰਿ, ਹਾਸੀ ਹਨੂੰ ਕੇ ।।੪੫।।
ਸਵੈਯਾ ।। ਮਾਰੂ ਬਜੇ ਮਹਾਂ ਮਾਰਿ ਮਚੇ ਪਿਯ, ਮਯ ਕੇ ਮਹੀਪ ਮਹਾਂ ਮਤਵਾਰੇ ।।
ਕਯੋ ਹੂੰ ਨ ਭਾਜਤ ਗਾਜਤ ਹੈ ਰਣ, ਢੋਲ ਮ੍ਰਿਦੰਗ ਬਜਾਇ ਨਗਾਰੇ ।।
ਮਾਰ ਹੀ ਮਾਰ ਪੁਕਾਰ ਸਭੈ ਭਟ, ਆਨ ਪਰੇ ਹਥਿਆਰ ਉਘਾਰੇ ।।
ਭਾਰੇ ਪਰੇ ਅਰਿ ਮਾਰੈ ਮਹੀ ਪਰ ਹਾਥ ਲਗੈ ਹਨਵੰਤ ਤਿਹਾਰੇ ।।੪੬।।
ਸਵੈਯਾ ।। ਹਾਂਕ ਹਜਾਰ ਹਿਮਾਲਯ ਸੇ, ਹਲ ਕਾਹਨਿ ਕੈ, ਹਠਿ ਵਾਰ ਹਨੂੰ ਕੇ ।।
ਹੇਰਨ ਹੇਤਿ ਮਹਾਂ ਹਵ ਮੈ ਭਟ ਲਾਲ ਹਥਿਆਰ ਹਹਾ ਕਹਿ ਟੂਟੇ ।।
ਹਾਲ ਉਠਿਯੋ ਗਿਰ ਹੇਮ ਹਰੇਵ ਹੂੰ, ਹੈਰਤ ਲਾਗ ਹਰਿ ਹਰਿ ਜੂ ਕੇ ।।
ਹਾਰ ਗਿਰੇ ਬਿਨ ਹਾਰ ਰਹੇ, ਅਰਿ ਹਾਥ ਲਗੇ, ਅਰਿ ਹਾਸੀ ਹਨੂੰ ਕੇ ।।੪੭।।

ਪ੍ਰਿਥੀ ਬਾਚ ।। ਸਵੈਯਾ ।। ਮਧੁਕੈਟਭ ਕੇ, ਮਹਿਖਾਸਰ ਕੇ, ਮਨੁ ਕੇ, ਨਲ ਕੇ, ਚਲਤੇ ਨ ਚਲਿਯੋ ਗਉਂ ।। ਰਾਵਨ ਕੋ, ਰਘੁ ਕੋ, ਅਜੁ ਕੋ, ਨਹੀਂ ਸਾਥ ਦਯੋ, ਰਘੁਨਾਥ ਬਲੀ ਕਉਂ ।। ਸੰਗ ਰਹੀ ਅਬ ਲੌ ਕਹੁ ਕੌਨ ਕੇ, ਸਾਚ ਕਹੋ, ਅਘ ਓਘ ਦਲੀ ਸਉਂ ।। ਚੇਤ ਰੇ ਚੇਤ, ਅਜੋ ਚਿਤ ਮੈ ਜੜ੍ਹ, ਕਾਹੂੰ ਕੇ ਸੰਗ ਹਲੀ ਨ ਚਲੀ ਹਉਂ ।।੪੮।। ਕਬਿਯੋ ਬਾਚ ।। ਸਵੈਯਾ ।। ਕਾਗਜ ਦੀਪ ਸਭੈ ਕਰਿ ਹੌਂ, ਅਰੁ ਸਾਤ ਮਹਾਰਣ ਕੀ ਮਸੁ ਕੈਹੋਂ ।। ਕਾਟ ਬਨਾਸਪਤੀ ਸਿਗਰੀ, ਲਿਖਬੇ ਹੂੰ ਕੇ ਲੇਖਨ, ਕਾਜ ਬਨੈ ਹੋਂ ।। ਸਾਰਸ੍ਵਤੀ ਬਕਤਾ ਕਰਕੈ, ਜੁਗ ਚਾਰਿ ਗਨੇਸ਼ ਕੇ ਹਾਥ ਲਿਖੈ ਹੈਂ ।। ਕੋਟ ਕਬਿੱਤਨ ਜੌ ਕਰਿ ਹੋਂ, ਤੁਮ ਕੌ ਨ ਤਊ, ਪ੍ਰਭ ਨੈਕ ਰਿਝੈਹੋਂ ।।੪੯।।

## ੧ਓ ਵਾਹਿਗੁਰੂ ਜੀ ਕੀ ਫਤਹ ।।

## ਮਾਝ ਸ੍ਰੀ ਮੁਖਵਾਕ ਪਾਤਿਸ਼ਾਹੀ ੧੦ ।।

## ਲੱਖੀ ਜੰਗਲ ਖਾਲਸਾ, ਦੀਦਾਰ ਆਇ ਲਗਾ, ਤਬ ਉਚਾਰ ਹੋਇਆ ।।

ਲੱਖੀ ਜੰਗਲ ਖਾਲਸਾ, ਆਇ ਦੀਦਾਰ ਕੀਤੋ ਨੇ ।। ਸੁਣ ਕੈ ਸੱਦੁ ਮਾਹੀ ਦਾ ਮੇਹੀ,

ਪਾਣੀ ਘਾਹੁ ਮੁਤੋ ਨੇ ।। ਕਿਸੇ ਨਾਲ ਨ ਰਲੀਆ ਕਾਈ, ਕੋਈ ਸ਼ੌਕ ਪਯੋ ਨੇ ।।
ਗਇਆ ਫਿਰਾਕੁ ਮਿਲਿਆ ਮਿਤੁ ਮਾਹੀ, ਤਾਹੀਂ ਸ਼ੁਕਰ ਕੀਤੋਨੇ ।।੧।।

## ਸਿਖੀ ਰਹਿਤ ੧ੴ ਵਾਹਿਗੁਰੂ ਜੀ ਕੀ ਫਤਹ ।। ਸ੍ਰੀ ਮੁਖਵਾਕ ਪਾਤਿਸ਼ਾਹੀ ੧੦ ।।

ਨਿਸ਼ਾਨੇ ਸਿਖੀ ਈਂ ਹਰੂਫ, ਪੰਜ ਕਾਫ ।। ਹਰਗਿਜ਼ ਨ ਬਾਸ਼ਦ, ਈਂ ਪੰਜ ਮੁਆਫ ।।੧।।
ਕੜਾ ਕਾਰਦੋ ਕੱਛ, ਕੰਘਾ ਬਿਦਾਂ ।। ਬਿਲਾ ਕੇਸ ਹੇਚ ਅਸਤ, ਜੁਮਲਹ ਨਿਸ਼ਾਂ ।।੨।।
ਹਰਫ ਹਕਾਇਤ ਅਸਤ ਈਂ ਪੰਜ ਕਾਫ ।। ਬਿਦਾ ਨੰਦ ਬਾਵਰ, ਨ ਗੋਯਮ ਖਿਲਾਫ ।।੩।।
ਹੁੱਕਾ ਹਜਾਮਤ, ਹਲਾਲੋ ਹਰਾਮ ।। ਬਾਚੀਸ਼ੇ ਹਿਨਾਂ ਕਰਦ ਰੂ, ਸਯਾਹ ਫਾਮ ।।੪।।

# ੴ ਸਤਿ ਗੁਰ ਪ੍ਰਸਾਦਿ ।। ਫ਼ਤਿਹ ਨਾਮਾ ।। ਪਾਤਿਸ਼ਾਹੀ ਦਸਵੀਂ ੧੦ ।।

**ਬਨਾਮੇ ਖ਼ੁਦਾਵੰਦੇ ਤੇਗੋ ਤਬਰ ।। ਖ਼ੁਦਾਵੰਦੇ ਤੀਰੋ ਸਨਾਨੋ ਸਪਰ ।।੧।।**

ਦੇ ਨਾਂ ਤੇ, ਪਰਮਾਤਮਾ ਤਲਵਾਰ ਕੁਹਾੜੀ ।। ਤੀਰ ਭਾਲਾ ਢਾਲ ।।

ਤਲਵਾਰ ਤੇ ਕੁੜਾਹੀ, ਤੀਰ, ਭਾਲੇ ਤੇ ਢਾਲ ਦੇ ਮਾਲਕ ਖ਼ੁਦਾਵੰਦ ਦੇ ਨਾਮ ਤੇ (ਦਾ ਨਾਂ ਲੈ ਕੇ) ਸ਼ੁਰੂ ਕਰਦਾ ਹਾਂ ।

**ਖ਼ੁਦਾਵੰਦੇ ਮਰਦਾਨੇ ਜੰਗ ਆਜ਼ਮਾਂ ।। ਖ਼ੁਦਾਵੰਦੇ ਅਸਪਾਨੇ ਪਾ ਦਰ ਹਵਾ ।।੨।।**

ਦਾ ਮਾਲਕ ਮਰਦ ਦਾ ਬਹੁਬਚਨ ਜਿਨ੍ਹਾਂ ਨੇ ਜੰਗ ਦੀ ਅਜ਼ਮਾਇਸ਼ ਕੀਤੀ ਹੋਵੇ ।। ਘੋੜਿਆਂ ਦਾ/ਦੇ ਪੈਰ ਹਵਾ ਵਿਚ ।।

ਲੜਾਈ ਦੇ ਤਜੱਰਬਾ ਕਾਰ ਜਵਾਨਾਂ ਦਾ ਜੋ ਮਾਲਕ ਹੈ, ਤੇ ਤੇਜ਼ ਘੋੜੇ ਜਿਨ੍ਹਾਂ ਦੇ ਪੈਰ ਹਵਾ ਵਿਚ ਹਨ ਉਨ੍ਹਾਂ ਦਾ ਜੋ ਮਾਲਕ ਹੈ ।

**ਹਮਾਂ ਕੋ ਤੁਰਾ ਪਾਦਸ਼ਾਹੀ ਬਦਾਦ ।। ਬਮਾ ਦੌਲਤੇ ਦੀਂ ਪਨਾਹੀ ਬਦਾਦ ।।੩।।**

ਉਹੀ,ਉਹ ਕਿ,ਉਸਨੇ ਤੈਨੂੰ ਦਿੱਤੀ, ਬਖ਼ਸ਼ੀ ।। ਮੈਨੂੰ ਦੀਨ ਧਰਮ ਨੂੰ ਪਨਾਹ ਦੇਣਾ, ਦੀਨ ਦੀ ਰਖਿਆ ਕਰਨਾ ।।

ਉਹ ਜਿਸਨੇ ਤੈਨੂੰ ਇਹ ਬਾਦਸ਼ਾਹੀ ਬਖ਼ਸ਼ੀ ਹੈ, ਉਸਨੇ ਮੈਨੂੰ ਦੀਨ ਧਰਮ ਦੀ ਰਖਿਆ ਕਰਨ ਦੀ ਦੌਲਤ (ਤਾਕਤ) ਬਖ਼ਸ਼ੀ ਹੈ ।

**ਤੁਰਾ ਤਰਕਤਾਜ਼ੀ ਬ ਮਕਰੋ ਰਿਆ ।। ਮਰਾ ਚਾਰ੍ਹਾਸਾਜ਼ੀ ਬ ਸਿਦਕੋ ਸਫਾ ।।੪।।**

ਤੈਨੂੰ, ਤੂੰ ਲੁੱਟ ਖਸੁੱਟ ਨਾਲ ਧੋਖੇ ਬਾਜ਼ੀ, ਬਹਾਨੇ ਬਾਜ਼ੀ ।। ਮੈਨੂੰ ਮੁਸ਼ਕਲ ਦਾ ਹਲ ਲੱਭਣਾ ਸੱਚਾਈ ਪਵਿੱਤਰਤਾ ।।

ਤੂੰ ਧੋਖੇ ਬਾਜ਼ੀ ਨਾਲ ਲੁੱਟ ਖਸੁੱਟ ਕਰਦਾ ਹੈਂ ਤੇ ਮੈਂ ਮੁਸ਼ਕਲਾਂ ਦਾ ਹਲ ਸੱਚਾਈ ਤੇ ਪਵਿੱਤਰਤਾ ਨਾਲ ਲੱਭਦਾ ਹਾਂ ।

**ਨ ਜ਼ੇਬਦ ਤੁਰਾ ਨਾਮੇ ਔਰੰਗਜ਼ੇਬ ।। ਜ਼ੇ ਔਰੰਗਜ਼ੇਬਾਂ ਨ ਯਾਬਦ ਫਰੇਬ ।।੫।।**

ਨਹੀਂ ਜ਼ੇਬ ਦੇਣਾ,ਸ਼ੋਭਣਾ ਤੈਨੂੰ ਨਾਂ ਤਾਜ ਤੇ ਤਖ਼ਤ ਨੂੰ ਰੋਣਕ ਦੇਣ ਵਾਲੇ ।। ਹਾਸਲ ਕਰਨਾ ਧੋਖਾ ।।

ਔਰੰਗਜ਼ੇਬ ਤੈਨੂੰ ਇਹ ਜ਼ੇਬ (ਸ਼ੋਭਾ) ਨਹੀਂ ਦਿੰਦਾ, (ਕਿਉਂਕਿ) ਜੋ ਔਰੰਗਜ਼ੇਬ (ਤਾਜ ਤੇ ਤਖ਼ਤ ਨੂੰ ਰੌਣਕ ਦੇਣ ਵਾਲੇ) ਲੋਕ ਹਨ, ਉਨ੍ਹਾਂ ਤੋਂ ਇਹ ਉਮੀਦ ਨਹੀਂ ਕੀਤੀ ਜਾ ਸਕਦੀ ਕਿ ਉਹ ਕਿਸੇ ਨੂੰ ਧੋਖਾ ਦੇਣ ।

## ਕਿ ਤਸਬੀਹਤ ਅਜ਼ ਸੁਜਾਓ ਰਿਸ਼ਤਾ ਬੇਸ਼ ।। ਕਜ਼ਾਂ ਦਾਨਾ ਸਾਜ਼ੀ ਵ ਜ਼ਾਂ ਦਾਮ ਖਵੇਸ਼ ।।੬।।

ਮਾਲਾ ਫੇਰਨਾ ਦਾਣੇ, ਮਣਕੇ ਧਾਗਾ ਜ਼ਿਆਦਾ ।। ਉਸ ਤੋਂ ਗੱਲਾ/ਸਾਮਾਨ ਇਕੱਠਾ ਕਰਨਾ, ਉਸ ਤੋਂ ਜਾਲ ਆਪਣੇ ।।

ਤੇਰੀ ਤਸਬੀ ਧਾਗੇ ਤੇ ਮਣਕਿਆਂ ਤੋਂ ਜ਼ਿਆਦਾ ਹੈਸੀਅਤ ਨਹੀ ਰਖਦੀ ਤੂੰ ਗਲਾ ਇਕੱਠਾ ਕਰਣ ਲਈ ਤੇ ਲੋਕਾਂ ਨੂੰ ਆਪਣੇ ਜਾਲ ਵਿੱਚ ਫਸਾਣ ਲਈ ਤਬਸੀ ਹੱਥ ਵਿੱਚ ਰਖਦਾ ਹੈ ।

## ਤੂ ਖਾਕੇ ਪਿਦਰ ਰਾ ਬ ਕਰਦਾਰੇ ਜ਼ਿਸ਼ਤ ।। ਬ ਖ਼ੂਨੇ ਬਰਾਦਰ ਬਦਾਦੀ ਸਰਿਸ਼ਤ ।।੭।।

ਦੀ ਮਿੱਟੀ ਪਿਤਾ ਨੂੰ ਤੋਂ ਚਾਲ ਚਲਨ ਖ਼ਰਾਬ ।। ਭਰਾ, ਵੀਰ ਤੂੰ ਦਿੱਤਾ ਮਿਲਾ ।।

ਤੂੰ ਆਪਣੇ ਪਿਤਾ ਦੀ ਮਿੱਟੀ ਨੂੰ ਆਪਣੇ ਗੰਦੇ ਚਾਲ ਚਲਨ ਦੀ ਵਜ੍ਹਾ ਸਦਕੇ ਆਪਣੇ ਭਰਾ ਦੇ ਖ਼ੂਨ ਨਾਲ ਮਿਲਾ ਦਿੱਤਾ ਹੈ (ਸ਼ਾਹਜਹਾਂ ਦੇ ਅਖ਼ੀਰਲੇ ਦਿਨਾਂ ਵਿਚ ਜੋ ਔਰੰਗਜ਼ੇਬ ਨੇ ਦਾਰਾ ਸ਼ਕੋਹ ਨੂੰ ਕਤਲ ਕੀਤਾ, ਗੁਰੂ ਸਾਹਿਬ ਉਸ ਵਲ ਇਸ਼ਾਰਾ ਕਰ ਰਹੇ ਹਨ ।)

## ਵਜ਼ਾ ਖਾਨਾ ਏ ਖ਼ਾਮ ਕਰਦੀ ਬਿਨਾ ।। ਬਰਾਏ ਦਰੇ ਦੌਲਤੇ ਖ਼ਵੇਸ਼ ਰਾ ।।੮।।

ਉਸ ਤੋਂ/ਤੇ ਘਰ ਕੱਚਾ ਤੂੰ ਕੀਤਾ ਬਣਾਈ, ਬਣਾਉਣਾ ।। ਦੇ ਵਾਸਤੇ, ਲਈ ਦਰਵਾਜ਼ਾ ਹਕੂਮਤ ਹੈ ਆਪਣੀ,ਆਪਣੇ ਨੂੰ ।।

ਉਸ ਕੱਚੇ ਘਰ 'ਤੇ ਤੂੰ ਆਪਣੀ ਇਮਾਰਤ ਤੇ ਆਪਣੀ ਹਕੂਮਤ ਦੇ ਦਰਵਾਜ਼ੇ ਖੜੇ ਕੀਤੇ ਹਨ ।

## ਮਨ ਅਕਨੂੰ ਬ ਅਫਜ਼ਾਲ ਪੁਰਸ਼ੇ ਅਕਾਲ ।। ਕੁਨਮ ਜ਼ਿ ਆਬੇ ਆਹਨ ਚੁਨਾਂ ਬੁਰਸ਼ਗਾਲ ।।੯।।

ਮੈਂ ਹੁਣ ਤੋਂ ਗੁਣ, ਚੰਗਾਪਣ ਉਹ ਪੁਰਸ਼ ਜਿਸਨੂੰ ਕਾਲ ਨਹੀਂ ਆਂਦਾ, ਅਰਥਾਤ, ਖ਼ੁਦਾ ।। ਮੈਂ ਕਰਾਂ, ਕਰਾਂਗਾ ਤੋਂ ਲੋਹੇ ਦਾ ਪਾਣੀ ਉਸ ਤਰ੍ਹਾਂ ਬਾਰਸ਼ ਦਾ ਮੌਸਮ ।।

ਮੈਂ ਹੁਣ ਅਕਾਲ ਪੁਰਖ ਦੇ ਗੁਣਾਂ ਦੀ ਮਦਦ ਲੈ ਕੇ ਉਸ ਲੋਹੇ ਦੇ ਪਾਣੀ ਨਾਲ ਉਸ ਤਰ੍ਹਾਂ ਕਰਾਂਗਾ ਜਿਸ ਤਰ੍ਹਾਂ ਬਾਰਸ਼ ਦੇ ਮੌਸਮ ਵਿਚ ਹੁੰਦਾ ਹੈ, ਅਰਥਾਤ, ਲੋਹੇ ਦੇ ਪਾਣੀ (ਅੰਮ੍ਰਿਤ) ਦੀ ਬਰਸਾਤ ਕਰਾਂਗਾ ।

## ਕਿ ਹਰਗਿਜ਼ ਅਜ਼ਾਂ ਚਾਰ ਦੀਵਾਰੇ ਸ਼ੂਮ ।। ਨਿਸ਼ਾਨੀ ਨਮਾਨਦ ਬਰੀਂ ਪਾਕ ਬੂਮ ।।੧੦।।

ਬਿਲਕੁਲ ਉਸ ਤੋਂ ਚਾਰ ਦਿਵਾਰੀ ਮਨਹੂਸ ।। ਕੋਈ ਨਿਸ਼ਾਨ ਨਾ ਰਹੇ ਇਸਤੇ ਪਵਿੱਤਰ ਜਗ੍ਹਾ–ਜ਼ਮੀਨ ।।

ਤਾਂ ਜੋ ਬਿਲਕੁਲ ਉਸ ਮਨਹੂਸ ਚਾਰ ਦੀਵਾਰੀ ਦਾ ਨਿਸ਼ਾਨ, ਇਸ ਪਵਿੱਤਰ ਜ਼ਮੀਨ ਤੇ ਨਾ ਰਹੇ ।

## ਜ਼ੇ ਕੋਹੇ ਦੱਕਨ ਤਸ਼ਨਾਂ ਕਾਮ ਆਮਦੀ ।। ਜ਼ੇ ਮੈਵਾੜ ਹਮ ਤਲਖ਼ ਜਾਮ ਆਮਦੀ ।।੧੧।।

ਤੋਂ ਪਹਾੜ ਦੱਖਣ ਪਿਆਸ ਇੱਛਾ,ਹਵਸ ਤੂੰ ਆਇਆ ।। ਤੋਂ ਮੈਵਾੜ (ਇਲਾਕੇ ਦਾ ਨਾਂ ਹੈ) ਵੀ ਕੌੜਾ ਘੁੱਟ ।।

(ਤੂੰ) ਦੱਖਣ ਦੇ ਪਹਾੜ ਤੋਂ ਇਛਾਵਾਂ ਦੀ ਪਿਆਸ ਲੈ ਕੇ ਵਾਪਸ ਆ ਗਿਆ (ਤੇ) ਮੈਵਾੜ ਤੋਂ ਵੀ ਅਸਫ਼ਲਤਾ ਦਾ ਕੌੜਾ ਘੁੱਟ ਭਰ ਕੇ ਵਾਪਸ ਆ ਗਿਆ ਹੈ ।

## ਬਰੀਂ ਸੂ ਚੂੰ ਅਕਨੂੰ ਨਿਗਾਹਤ ਰਵਦ ।। ਕਿ ਆਂ ਤਲਖ਼ੀ ਓ ਤਿਸ਼ਨਗੀਅਤ ਰਵਦ ।।੧੨।।

ਇਸ ਤੇ ਵਲ ਜਦ ਹੁਣ ਤੇਰੀ ਨਿਗਾਹ, ਤੇਰੀ ਨਜ਼ਰ ਜਾਏ-ਉਠੀ ਹੈ ।। ਕਿ ਉਹ ਕੜਵਾਹਟ,ਕੜਵਾਪਨ ਤੇਰੀ ਪਿਆਸ ।।

ਹੁਣ ਜਦ ਤੇਰੀ ਨਜ਼ਰ ਇਸ ਪਾਸੇ ਵਲ ਉੱਠੀ ਹੈ ਤਾਂ ਉਹ ਕੜਵਾਹਟ ਤੇ ਪਿਆਸ ਇਥੇ ਬੁਝਾਉਂਣੀ ਚਾਹੁੰਦਾ ਹੈਂ ।

## ਚੁਨਾਂ ਆਤਿਸ਼ੇ ਜ਼ੇਰੇ ਨਾਅਲਤ ਨਿਹਮ ।। ਜ਼ਿ ਪੰਜਾਬ ਆਬਤ ਨ ਖ਼ੁਰਦਨ ਦਿਹਮ ।।੧੩।।

ਉਸ ਤਰ੍ਹਾਂ, ਅੱਗ ਥੱਲੇ ਘੋੜੇ ਦੀ ਨਾਲ ਰੱਖਾਂਗਾ ।। ਪਾਣੀ ਨਾ ਪੀਣ ਦੇਵਾਂਗਾ ।।

ਮੈਂ ਤੇਰੇ ਘੋੜੇ ਦੀ ਨਾਲ ਦੇ ਥੱਲੇ ਐਸੀ ਅੱਗ ਰੱਖਾਂਗਾ ਕਿ ਤੈਨੂੰ ਪੰਜਾਬ ਵਿਚ ਪਾਣੀ ਵੀ ਨਹੀਂ ਪੀਣ ਦਿਆਂਗਾ ।

## ਚਿਹ ਸ਼ੁਦ ਗਰ ਸ਼ੁਗਾਲੇ ਬ ਮਕਰੋ ਰਿਯਾ ।। ਹਮੀਂ ਕੁਸ਼ਤ ਦੋ ਬੱਚਾਏ ਸ਼ੇਰ ਰਾ ।।੧੪।।

ਕੀ ਹੋਇਆ ਜੇ ਭੇੜੀਏ ਨੇ ਤੋਂ ਫ਼ਰੇਬ ਤੇ ਧੋਖੇ ਬਾਜ਼ੀ ।। ਇਹੀ ਮਾਰ ਦਿੱਤੇ ਬੱਚੇ ਸ਼ੇਰ ਨੂੰ ।।

ਕੀ ਹੋਇਆ ਜੇ ਭੇੜੀਏ ਨੇ ਫ਼ਰੇਬ ਤੇ ਧੋਖੇ ਬਾਜ਼ੀ ਨਾਲ ਸ਼ੇਰ ਦੇ ਦੋ ਬੱਚਿਆਂ (ਸਾਹਿਬਜ਼ਾਦਿਆਂ) ਨੂੰ ਮਾਰ ਦਿੱਤਾ ਹੈ ?

## ਚੂੰ ਸ਼ੇਰੇ ਜ਼ਿਆਂ ਜ਼ਿੰਦਾ ਮਾਂਨਦ ਹਮੀ ।। ਜ਼ਿ ਤੂ ਇੰਤਕਾਮੇ ਸਤਾਨਦ ਹਮੀ ।।੧੫।।

ਜਦ ਖ਼ੂੰਖ਼ਾਰ ਸ਼ੇਰ, ਬਹਾਦਰ ਸ਼ੇਰ ਜੀਉਂਦਾ ਰਿਹਾ ਏਹੀ ।। ਤੇਰੇ ਤੋਂ ਬਦਲਾ ਲੈਣਾ, ਖੋਹਣਾ ।।

ਜਦ ਖ਼ੂੰਖ਼ਾਰ ਤੇ ਬਹਾਦਰ ਸ਼ੇਰ (ਖਾਲਸਾ) ਹਾਲੇ ਜੀਉਂਦਾ ਹੈ ਤਾਂ ਉਹ ਤੇਰੇ ਕੋਲੋਂ ਇਸ ਗੱਲ ਦਾ ਬਦਲਾ ਲਵੇਗਾ ।

## ਨਾਂ ਦੀਗਰ ਗਰਾਇਮ ਬਨਾਮੇਂ ਖ਼ੁਦਾਤ ।। ਕੇ ਦੀਦਮ ਖ਼ੁਦਾਓ ਕਲਾਮੇਂ ਖ਼ੁਦਾਤ ।।੧੬।।

ਨਹੀਂ ਫਿਰ, ਤਦ ਧਿਆਨ ਦੇਣਾ ਖ਼ੁਦਾ ਦੇ ਨਾ ਵਲ ।। ਵੇਖ ਲਿਆ ਖ਼ੁਦਾ ਦਾ ਕਲਾਮ ।।

ਮੈਂ ਫਿਰ ਤੇਰੇ ਖ਼ੁਦਾ ਦੇ ਨਾਂ ਲੈਣ ਵਲ ਧਿਆਨ ਨਹੀਂ ਦਿਆਂਗਾ ਕਿਉਂਕਿ ਮੈਂ ਤੇਰਾ ਖ਼ੁਦਾ ਦਾ ਕਲਾਮ ਵੇਖ ਲਿਆ ਹੈ (ਇਥੇ ਗੁਰੂ ਸਾਹਿਬ ਨੇ ਖ਼ੁਦਾ ਤੋਂ ਤੇਰਾ ਖ਼ੁਦਾ ਤੇ ਕਲਾਮੇ ਖ਼ੁਦਾਤ ਤੋਂ ਤੇਰੇ ਖ਼ੁਦਾ ਦਾ ਕਲਾਮ ਮਤਲਬ ਲਿਆ ਹੈ, ਉਨ੍ਹਾਂ ਦਾ ਮਤਲਬ ਇਹ ਸੀ ਕਿ ਤੇਰੀ ਭਗਤੀ ਦਿਖਾਵਾ ਹੈ ਤੇ ਮੈਂ ਉਸ ਭਗਤੀ ਵਲ ਧਿਆਨ ਨਹੀਂ ਦੇ ਸਕਦਾ ।)

## ਬ ਸੌਗੰਦੇ ਤੂ ਇਅਤਬਾਰੇ ਨਾਂ ਮਾਨਦ ।। ਮਰਾ ਜੁਜ਼ ਬ ਸ਼ਮਸ਼ੀਰ ਕਾਰੇ ਨਾਂ ਮਾਨਦ ।।੧੭।।

ਤੇਰੀ ਕਸਮ ਤੋਂ (ਤੇ) ਇਤਬਾਰ ਨਹੀਂ ਰਿਹਾ ।। ਮੈਨੂੰ ਸਵਾਏ, ਬਗ਼ੈਰ ਤਲਵਾਰ ਬਾਜ਼ੀ,ਲੜਾਈ ।।

ਮੈਨੂੰ ਤੇਰੀ ਕਸਮ ਤੇ ਕੋਈ ਇਤਬਾਰ ਨਹੀਂ ਰਿਹਾ ਤੇ ਮੇਰੇ ਮਾਹਮਣੇ ਲੜਾਈ ਤੋਂ ਬਗ਼ੈਰ ਕੋਈ ਰਸਤਾ ਨਹੀਂ ਰਿਹਾ ।

ਤੂਈ ਗੁਰਗੇ ਬਾਰਾਂ ਕਸ਼ੀਦਾ ਅਗਰ ।। ਨਹਮ ਨੀਜ਼ ਸ਼ੇਰੇ ਜ਼ੇ ਦਾਮੇ ਬਦਰ ।।੧੮।।

ਤੂੰ ਹੈਂ ਭੇੜੀਆ ਬਾਰਸ਼ ਖਿੱਚਿਆ ਹੋਇਆ ਜੇ, ਅਗਰ ।। ਮੈਂ ਰੱਖਾਂ ਵੀ ਸ਼ੇਰ ਤੋਂ ਜਾਲ ਬਾਹਰ ।।

ਜੇ ਤੂੰ ਬਾਰਸ਼ ਵਿਚ ਭਿੱਜੇ ਹੋਏ ਭੇੜੀਏ ਵਾਂਗ ਹੈਂ, ਅਰਥਾਤ ਜ਼ਾਹਰੀ ਤੌਰ ਤੇ ਤੂੰ ਮਾਸੂਮ ਤੇ ਸ਼ਰੀਫ਼ ਨਜ਼ਰ ਆਂਦਾ ਹੈ ਤੇ ਅੰਦਰੋ ਚਾਲਬਾਜ਼ ਹੈ । ਮੈਂ ਵੀ ਉਨ੍ਹਾਂ ਸ਼ੇਰਾਂ ਨੂੰ ਤੇਰੇ ਜਾਲ ਤੋਂ ਬਾਹਰ ਰਖਾਂਗਾ ਅਰਥਾਤ ਤੇਰੇ ਜਾਲ ਵਿਚ ਫੱਸਣ ਨਹੀਂ ਦਿਆਂਗਾ ।

ਅਗਰ ਬਾਜ਼ ਗੁਫਤੋ ਸ਼ਨੀਦਤਬ ਮਾਸਤ ।। ਨੁਮਾਇਮ ਤੁਰਾ ਜਾਦ੍ਹਾਏ ਪਾਕ ਓ ਰਾਸਤ ।।੧੯।।

ਜੇ ਫਿਰ ਵੀ ਕਹਿਣਾ ਸੁਣਨਾ ਮੇਰੇ ਨਾਲ, ਮੇਰੇ ਵਾਸਤੇ ।। ਮੈਂ ਵਿਖਾਂਵਾਂਗਾ ਤੈਨੂੰ ਰਸਤਾ ਪਵਿੱਤਰਤਾ ਸੱਚਾਈ ।।

ਜੇ ਫਿਰ ਵੀ ਤੇਰਾ ਕੁਝ ਕਹਿਣਾ ਸੁਣਨਾ ਮੇਰੇ ਵਾਸਤੇ ਹੈ ਅਰਥਾਤ, ਜੇ ਤੇਰੀ ਤੇ ਮੇਰੀ ਗੱਲਬਾਤ ਹੋਵੇ (ਤਾਂ) ਮੈਂ ਤੈਨੂੰ ਪਵਿੱਤਰਤਾ ਤੇ ਸੱਚਾਈ ਦਾ ਰਸਤਾ ਵਿਖਾਵਾਂਗਾ ।

ਬ ਮੈਦਾਂ ਦੋ ਲਸ਼ਕਰ ਸਫ ਆਰਾ ਸ਼ਵੰਦ ।। ਜ਼ ਦੂਰੀ ਬਹਮ ਆਸ਼ਕਾਰਾ ਸ਼ਵੰਦ ।।੨੦।।

ਵਿਚ ਲੜਾਈ ਦਾ ਮੈਦਾਨ ਫੌਜ ਲਾਈਨਾਂ ਲਗਾ ਕੇ ਸੱਜ ਗਏ ਹੋਵਣ ।। ਤੋਂ ਦੂਰ ਆਪਸ ਵਿਚ ਜ਼ਾਹਿਰ, ਪ੍ਰਗਟ, ਵਿਖਾਈ ਦੇਣ ।।

ਮੈਦਾਨ ਵਿਚ ਦੋਵੇਂ ਲਾਈਨਾਂ ਲੱਗਾ ਕੇ ਸੱਜੀਆਂ ਹੋਣ ਤੇ ਦੂਰ ਤੋਂ ਆਪਸ ਵਿਚ ਇਕ ਦੂਜੇ ਨੂੰ ਵਿਖਾਈ ਦੇਣ ।

ਮਿਆਨੇ ਦੋ ਮਾਂਨਦ ਦੋ ਫਰਸੰਗੇ ਰਾਹ ।। ਚੂੰ ਆਰਾਸਤਾ ਗਰਦਦ ਈਂ ਰਜ਼ਮਗਾਹ ।।੨੧।।

ਵਿਚ ਬਾਕੀ ਰਹੇ ਤਕਰੀਬਨ ਇਕ ਫਰਲਾਂਗ ਰਸਤਾ ।। ਜਦ ਸੱਜ ਜਾਏ ਇਹ ਲੜਾਈ ਦਾ ਮੈਦਾਨ ।।

ਦੋਹਾਂ ਫ਼ੌਜਾਂ ਦੇ ਦਰਮਿਆਨ ਦੋ ਫ਼ਰਸੰਗ (ਤਕਰੀਬਨ ਦੋ ਫ਼ਰਲਾਂਗ) ਦਾ ਰਸਤਾ ਬਾਕੀ ਰਹਿ ਜਾਵੇ (ਤੇ) ਜਦੋਂ ਇਹ ਲੜਾਈ ਦਾ ਮੈਦਾਨ ਸੱਜ ਜਾਵੇ ।

ਅਜ਼ਾਂ ਪਸ ਦਰਾਂ ਅਰਸਾ ਏ ਕਾਰਜ਼ਾਰ ।। ਮਨ ਆਇਮ ਬ ਨਿਜ਼ਦੇ ਤੂ ਬਾ ਦੋ ਸੁਆਰ ।।੨੨।।

ਉਸ ਤੋਂ ਫਿਰ,ਬਾਅਦ ਉਸ ਵਿਚ ਲੜਾਈ ਦਾ ਮੈਦਾਨ ।। ਮੈਂ ਆਵਾਂ ਤੇਰੇ ਨੇੜੇ ਦੋ ਸਵਾਰਾਂ ਨਾਲ ।।

ਉਸ ਦੇ ਮਗਰੋਂ ਲੜਾਈ ਦੇ ਮੈਦਾਨ ਵਿਚ ਮੈਂ ਦੋ ਸਵਾਰਾਂ ਨਾਲ ਤੇਰੇ ਨੇੜੇ ਆਵਾਂ ।

ਤੂ ਅਜ਼ ਨਾਜ਼ੋ ਨਿਆਮਤ ਸਮਰ ਖੁਰਦਾਈ ।। ਜ਼ਿ ਜੰਗੀ ਜਵਾਨਾਂ ਨਾਂ ਬਰ ਖੁਰਦਾਈ ।।੨੩।।

ਤੂੰ ਤੋਂ ਨਖ਼ਰੇ ਨਿਆਮਤ ਫਲ ਖਾਧਾ ਹੋਇਆ ।। ਤੋਂ ਲੜਾਕੇ ਜਵਾਨ, ਸਿਪਾਹੀ ਨਹੀਂ ਫਲ ।।

ਤੂੰ ਨਖ਼ਰਿਆਂ ਦੇ ਨਿਆਮਤਾਂ ਦੇ ਫਲ ਖਾਧੇ ਹੋਏ ਨੇ, ਲੜਾਕੇ ਜਵਾਨਾਂ ਦੇ ਫਲ ਨਹੀਂ ਖਾਧੇ (ਕਦੀ ਤੇਰਾ ਵਾਸਤਾ ਲੜਾਈ ਦੇ ਸਹੀ ਜਵਾਨਾਂ ਨਾਲ ਨਹੀਂ ਪਿਆ) ।

ਬ ਮੈਦਾਂ ਬਿਆ ਖ਼ੁਦ ਬ ਤੇਗੋ ਤਬਰ ।। ਮੁਕਨ ਖਲਕੇ ਖੱਲਾਕ ਜ਼ੇਰੋ ਜ਼ਬਰ ।।੨੪।।

ਵਿਚ ਲੜਾਈ ਦਾ ਮੈਦਾਨ ਤੂੰ ਆ ਆਪ ਤਲਵਾਰ ਕੁਹਾੜੀ ।। ਨਾ ਕਰ ਖ਼ਲਕਤ ਖ਼ਲਕਤ ਨੂੰ ਪੈਦਾ ਕਰਨ ਵਾਲਾ ਥੱਲੇ ਉੱਤੇ ।।

ਤੂੰ ਆਪਣੀ ਤਲਵਾਰ ਤੇ ਕੁਹਾੜੀ (ਅਸਲੇ) ਨਾਲ ਆਪ ਲੜਾਈ ਦੇ ਮੈਦਾਨ ਵਿਚ ਲੜਨ ਵਾਸਤੇ ਆ, ਰੱਬ ਦੀ ਖ਼ਲਕਤ ਨੂੰ ਥੱਲੇ ਉੱਤੇ ਨਾ ਕਰ, ਅਰਥਾਤ, ਰੱਬ ਦੀ ਖ਼ਲਕਤ ਨੂੰ ਨਾ ਮਰਵਾ ।

ੴ ਸਤਿਗੁਰ ਪ੍ਰਸਾਦਿ ॥

ਸ੍ਰੀ ਭਗਉਤੀ ਜੀ ਸਹਾਇ ॥

# ਅਥ ਗਿਆਨ ਪਰਬੋਧ ਗ੍ਰੰਥ ਲਿਖ੍ਯਤੇ ॥

## ਪਾਤਸਾਹੀ ੧੦ ॥ ਭੁਜੰਗ ਪ੍ਰਯਾਤ ਛੰਦ ॥ ਤ੍ਵ ਪ੍ਰਸਾਦਿ ॥

ਨਮੋ ਨਾਥ ਪੂਰੇ, ਸਦਾ ਸਿੱਧ ਕਰਮੰ ॥ ਅਛੇਦੀ ਅਭੇਦੀ, ਸਦਾ ਏਕ ਧਰਮੰ ॥
ਕਲੰਕੰ ਬਿਨਾ, ਨਿਹਕਲੰਕੀ ਸਰੂਪੇ ॥ ਅਛੇਦੰ ਅਭੇਦੰ, ਅਖੇਦੰ ਅਨੂਪੇ ॥੧॥
ਨਮੋ ਲੋਕ ਲੋਕੇਸ੍ਵਰੰ, ਲੋਕ ਨਾਥੇ ॥ ਸਦੈਵੰ ਸਦਾ, ਸਰਬ ਸਾਥੰ ਅਨਾਥੇ ॥
ਨਮੋ ਏਕ ਰੂਪੰ, ਅਨੇਕੰ ਸਰੂਪੇ ॥ ਸਦਾ ਸਰਬ ਸਾਹੰ, ਸਦਾ ਸਰਬ ਭੂਪੇ ॥੨॥
ਅਛੇਦੰ ਅਭੇਦੰ, ਅਨਾਮੰ ਅਠਾਮੰ ॥ ਸਦਾ ਸਰਬਦਾ, ਸਿੱਧਦਾ ਬੁੱਧਿ ਧਾਮੰ ॥
ਅਜੰਤ੍ਰੰ ਅਮੰਤ੍ਰੰ, ਅਕੰਤ੍ਰੰ ਅਭਰਮੰ ॥ ਅਖੇਦੰ ਅਭੇਦੰ, ਅਛੇਦੰ ਅਕਰਮੰ ॥੩॥
ਅਗਾਧੇ ਅਬਾਧੇ, ਅਗੰਤੰ ਅਨੰਤੰ ॥ ਅਲੇਖੰ ਅਭੇਖੰ, ਅਭੂਤੰ ਅਗੰਤੰ ॥

ਨ ਰੰਗੰ ਨ ਰੂਪੰ, ਨ ਜਾਤੰ ਨ ਪਾਤੰ ॥ ਨ ਸਤ੍ਰੋ ਨ ਮਿਤ੍ਰੋ, ਨ ਪੁਤ੍ਰੋ ਨ ਮਾਤੰ ॥੪॥
ਅਭੂਤੰ ਅਭੰਗੰ, ਅਭਿੱਖੰ ਭਵਾਨੰ ॥ ਪਰੇਯੰ ਪੁਨੀਤੰ, ਪਵਿਤ੍ਰੰ ਪ੍ਰਧਾਨੰ ॥
ਅਗੰਜੇ ਅਭੰਜੇ, ਅਕਾਮੰ ਅਕਰਮੰ ॥ ਅਨੰਤੇ ਬਿਅੰਤੇ, ਅਭੂਮੇ ਅਭਰਮੰ ॥੫॥
ਨਹੀ ਜਾਨ ਜਾਈ, ਕਛੂ ਰੂਪ ਰੇਖੰ ॥ ਕਹਾਂ ਬਾਸੁ ਤਾਂ ਕੋ, ਫਿਰੈ ਕਉਨ ਭੇਖੰ ॥
ਕਹਾਂ ਨਾਮ ਤਾਂ ਕੋ, ਕਹਾ ਕੈ ਕਹਾਵੈ ॥ ਕਹਾ ਮੈ ਬਖਾਨੋ, ਕਹੈ ਮੈ ਨ ਆਵੈ ॥੬॥
ਅਜੋਨੀ ਅਜੈ, ਪਰਮ ਰੂਪੀ ਪ੍ਰਧਾਨੈ ॥ ਅਛੇਦੀ ਅਭੇਦੀ, ਅਰੂਪੀ ਮਹਾਨੈ ॥
ਅਸਾਧੇ ਅਗਾਧੇ, ਅਗੰਜੁਲ ਗਨੀਮੇ ॥ ਅਰੰਜੁਲ ਅਰਾਧੇ, ਰਹਾਕੁਲ ਰਹੀਮੇ ॥੭॥
ਸਦਾ ਸਰਬਦਾ, ਸਿੱਧ ਦਾ ਬੁੱਧਿ ਦਾਤਾ ॥ ਨਮੋ ਲੋਕ ਲੋਕੇਸ੍ਵਰੰ, ਲੋਕ ਗਿਆਤਾ ॥
ਅਛੇਦੀ ਅਭੈ, ਆਦਿ ਰੂਪੀ ਅਨੰਤੰ ॥ ਅਛੇਦੀ ਅਛੈ ਆਦਿ, ਅਦ੍ਵੈ ਦੁਰੰਤੰ ॥੮॥
**ਨਰਾਜ ਛੰਦ** ॥ ਅਨੰਤ ਆਦਿ ਦੇਵ ਹੈਂ ॥ ਬਿਅੰਤ ਭਰਮ ਭੇਵ ਹੈਂ ॥
ਅਗਾਧਿ ਬਿਆਧਿ ਨਾਸ ਹੈਂ ॥ ਸਦੈਵ ਸਰਬ ਪਾਸ ਹੈਂ ॥੧॥੯॥ ਬਚਿਤ੍ਰ ਚਿਤ੍ਰ ਚਾਪ ਹੈਂ ॥
ਅਖੰਡ ਦੁਸਟ ਖਾਪ ਹੈਂ ॥ ਅਭੇਦ ਆਦਿ ਕਾਲ ਹੈਂ ॥ ਸਦੈਵ ਸਰਬ ਪਾਲ ਹੈਂ ॥੨॥੧੦॥
ਅਖੰਡ ਚੰਡ ਰੂਪ ਹੈਂ ॥ ਪ੍ਰਚੰਡ ਸਰਬ ਸ੍ਰੂਪ ਹੈਂ ॥ ਕਾਲ ਹੂੰ ਕੇ ਕਾਲ ਹੈਂ ॥

ਸਦੈਵ ਰੱਛਪਾਲ ਹੈਂ ॥੩॥੧੧॥ ਕ੍ਰਿਪਾਲ ਦਿਆਲ ਰੂਪ ਹੈਂ ॥ ਸਦੈਵ ਸਰਬ ਭੂਪ ਹੈਂ ॥
ਅਨੰਤ ਸਰਬ ਆਸ ਹੈਂ ॥ ਪਰੇਵ ਪਰਮ ਪਾਸ ਹੈਂ ॥੪॥੧੨॥ ਅਦ੍ਰਿਸਟ ਅੰਤ੍ਰ ਧਿਆਨ ਹੈਂ ॥
ਸਦੈਵ ਸਰਬ ਮਾਨ ਹੈਂ ॥ ਕ੍ਰਿਪਾਲ ਕਾਲ ਹੀਨ ਹੈਂ ॥ ਸਦੈਵ ਸਾਧ ਅਧੀਨ ਹੈਂ ॥੫॥੧੩॥
ਭਜਸ ਤੁਯੰ ॥ ਭਜਸ ਤੁਯੰ ॥ ਰਹਾਉ ॥ ਅਗਾਧਿ ਬਿਆਧਿ ਨਾਸਨੰ ॥
ਪਰੇਯੰ ਪਰਮ ਉਪਾਸਨੰ ॥ ਤ੍ਰਿਕਾਲ ਲੋਕ ਮਾਨ ਹੈਂ ॥ ਸਦੈਵ ਪੁਰਖ ਪ੍ਰਧਾਨ ਹੈਂ ॥੬॥੧੪॥
ਤਥਸ ਤੁਯੰ ॥ ਤਥਸ ਤੁਯੰ ॥ ਰਹਾਉ ॥ ਕ੍ਰਿਪਾਲ ਦਿਆਲ ਕਰਮ ਹੈਂ ॥
ਅਗੰਜ ਭੰਜ ਭਰਮ ਹੈਂ ॥ ਤ੍ਰਿਕਾਲ ਲੋਕ ਪਾਲ ਹੈਂ ॥ ਸਦੈਵ ਸਰਬ ਦਿਆਲ ਹੈਂ ॥੭॥੧੫॥
ਜਪਸ ਤੁਯੰ ॥ ਜਪਸ ਤੁਯੰ ॥ਰਹਾਉ॥ ਮਹਾਨ ਮੋਨ ਮਾਨ ਹੈਂ ॥ ਪਰੇਵ ਪਰਮ ਪ੍ਰਧਾਨ ਹੈਂ ॥
ਪੁਰਾਨ ਪ੍ਰੇਤ ਨਾਸਨੰ ॥ ਸਦੈਵ ਸਰਬ ਪਾਸਨੰ ॥੮॥੧੬॥ ਪ੍ਰਚੰਡ ਅਖੰਡ ਮੰਡਲੀ ॥
ਉਦੰਡ ਰਾਜ ਸੁ ਥਲੀ ॥ ਜਗੰਤ ਜੋਤਿ ਜੁਆਲ ਕਾ ॥ ਜਲੰਤ ਦੀਪ ਮਾਲਕਾ ॥੯॥੧੭॥
ਕ੍ਰਿਪਾਲ ਦਿਆਲ ਲੋਚਨੰ ॥ ਮਚੰਕ ਬਾਣ ਮੋਚਨੰ ॥ ਸਿਰੰ ਕਰੀਟ ਧਾਰੀਯੰ ॥
ਦਿਨੇਸ ਕ੍ਰਿਤ ਹਾਰੀਯੰ ॥੧੦॥੧੮॥ ਬਿਸਾਲ ਲਾਲ ਲੋਚਨੰ ॥ ਮਨੋਜ ਮਾਨ ਮੋਚਨੰ ॥
ਸੁਭੰਤ ਸੀਸ ਸੁ ਪ੍ਰਭਾ ॥ ਚਕ੍ਰਤ ਚਾਰੁ ਚੰਦ੍ਰਕਾ ॥੧੧॥੧੯॥ ਜਗੰਤ ਜੋਤ ਜੁਆਲਕਾ ॥

